# ਵਰਿਆਮ

ਦਸੰਬਰ ੧੯੭੯

੧/੫੦



ਫੋਟੋ ਠਾਕੁਰ ਦਲੀਪ ਸਿੰਘ

ਲੰਗਰਿ ਦਉਲਤਿ ਵੰਡੀਐ......





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ **ਵਰਿਆਮ** ਦਸੰਬਰ ੧੯੭੯

ਜਿਲਦ ਨੰ: ੫ ਅੰਕ ਨੰ: ੨

ਪ੍ਰਕਾਸ਼ਨ ਮਿਤੀ ੧੫—੧੨—੧੯੭੯

ਸੰਪਾਦਕ : ਜਗਦੀਸ਼ ਸਿਘ



ਸੁੱਲ ਪ੍ਰਤੀ ਕਾਪੀ : ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ,

Office Address
Monthly WARIAM
(Punjabi)
Ladowali Road
Jullundur-144001
Phone : 72504 P.P.



੯ ਦਸੰਬਰ ੧੯੭੯ ਨੂੰ ਜਲੰਧਰ ਵਿਚ ਗਊ ਹਤਿਆ ਬੰਦੀ ਅਭਿਆਨ ਸਮਿਤੀ ਵਲੋਂ ਇਕ ਵਿਸ਼ਾਲ ਸੰਮੇਲਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਇਆ। ਤਸਵੀਰ (ਖਬੇ ਤੋਂ ਸਜੇ) ਸ੍ਰੀ ਰਾਧਾ ਕ੍ਰਿਸ਼ਨ ਬਜਾਜ, ਸਤਿਗੁਰੂ ਜੀ, ਲਾਲਾ ਜਗਤ ਨਰਾਇਣ, ਮੰਹਤ ਰਾਮ ਪ੍ਰਕਾਸ਼ ਅਤੇ ਪੰਜਾਬ ਦੇ ਪਸ਼ੂ ਪਾਲਨ ਮੰਤਰੀ ਜਥੇਦਾਰ ਦਲੀਪ ਸਿੰਘ ਤਲਵੰਡੀ ਬੈਠੇ ਦਿਖਾਈ ਦੇ ਰਹੇ ਹਨ।



ਜ਼ਿਲਾ ਸਰਸਾ ਦੇ ਪਿੰਡ ਦਮਦਮਾ ਵਿਚ ਨਾਮਧਾਰੀ ਪੰਥ ਵਲੋਂ ਇਕ ਮਹੀਨਾ ਜਪ ਪਰਯੋਗ ਦਾ ਸਮਾਗਮ ਹੁੰਦਾ ਰਿਹਾ। ਅਖੀਰਲੇ ਦਿਨਾਂ ਵਿਚ ਇਕ ਵੱਡਾ ਮੇਲਾ ਵੀ ਹੋਇਆ। ਹੋ ਰਹੇ ਪ੍ਰੋਗਰਾਮਾ ਚੋਂ ਇਕ ਸੀ ੧੪ ਅਕਤੂਬਰ ੧੯੭੯ ਨੂੰ ਉਸਤਾਦ ਵਲਾਇਤ ਖਾਂ ਦਾ ਯਾਦਗਾਰੀ ਸਿਤਾਰ ਵਾਦਨ।

ਤਸਵੀਰ ਵਿਚ ਉਸਤਾਦ ਵਲਾਇਤ ਖਾਂ ਅਤੇ ਪਰਿਵਾਰ, ਪਿੰਡ ਸੰਤ ਨਗਰ ਦੇ ਸ. ਗੁਰਦੇਵ ਸਿੰਘ ਅਤੇ ਬਲਦੇਵ ਸਿੰਘ ਦੇ ਦਰਮਿਆਨ ਖੜੇ ਹਨ, ਜਿਨਾਂ ਦੇ ਘਰ ਉਹਨਾਂ ਨਿਵਾਸ ਰਖਿਆ।

ਇਕ ਮੁਲਾਕਾਤ

# ਯਾਦ ਬਾਕੀ ਹੈ

—ਤਰਲੋਕ ਮਨਸੂਰ

੨੩ ਮਾਰਚ ੧੯੭੯, ਪੰਤ ਨਗਰ ਮਜ਼ਦੂਰ ਯੂਨੀਅਨ ਵਲੋਂ ਸ੍ਰ. ਭਗਤ ਸਿੰਘ ਦੀ ਬਰਸੀ ਮਨਾਈ ਜਾ ਰਹੀ ਸੀ। ਜ਼ਿਲਾ ਕਮਿਊਨਿਸਟ ਪਾਰਟੀ ਦੇ ਸੈਕਟਰੀ ਕਾ: ਸਤਿ ਪ੍ਰਕਾਸ਼ ਵਲੋਂ ਸੱਦਾ-ਪੱਤਰ ਆਇਆ ਹੋਇਆ ਸੀ। ਇਹ ਵੀ ਪਤਾ ਲਗਾ ਕਿ ਏਸ ਮੌਕੇ ਉਤੇ ਸ੍ਰ. ਭਗਤ ਸਿੰਘ ਦੇ ਭਰਾ ਸ੍ਰੀ ਰਣਬੀਰ ਸਿੰਘ ਵੀ ਦਰਸ਼ਨ ਦੇ ਰਹੇ ਹਨ।

ਕੁਝ ਸਾਲ ਹੋਏ, ਸੁਣਿਆ ਸੀ ਕਿ ਭਗਤ ਸਿੰਘ ਦੇ ਇੱਕ ਭਰਾ ਕੁਲਬੀਰ ਸਿੰਘ ਹੋਰੀ ਜਨ ਸੰਘ ਦੇ ਟਿਕਟ ਤੇ ਵਿਧਾਨ ਸਭਾ ਲਈ ਚੋਣਾਂ ਲੜ ਰਹੇ ਹਨ। ਏਸ ਲਈ ਰਣਬੀਰ ਦੇ 'ਦਰਸ਼ਨ ਦੇਣ' ਵਾਲੀ ਸੂਚਨਾ ਨੇ ਕੋਈ ਉਤਸ਼ਾਹ ਪੈਦਾ ਨਹੀਂ ਸੀ ਕੀਤਾ। ਸੋਚਿਆ ਸੀ—ਪਬਲਿਕ ਇਕਠੀ ਕਰਨ ਲਈ ਹੋਵੇਗਾ ਇਹ ਵੀ ਕੋਈ ਸਿਆਸੀ ਸਟੰਟ। ਚਲੋ ! ਸਾਨੂੰ ਕੀ ?

ਜਦ ਮੈਂ ਪੰਤ ਨਗਰ ਪੁਜਾ, ਜਲਸੇ ਦੀ ਕਾਰਵਾਈ ਸ਼ੁਰੂ ਹੋਣ ਵਿਚ ਕੁਝ ਚਿਰ ਰਹਿੰਦਾ ਸੀ। ਬਾਹਰੋਂ ਬੁਲਾਏ ਗਏ ਸਜਨਾਂ ਨੂੰ ਇੰਟਰਨੈਸ਼ਨਲ ਗੈਸਟ ਹਾਊਸ ਦੇ ਡਾਈਨਿੰਗ ਹਾਲ ਵਿਚ ਚਾਹ ਪਿਲਾਈ ਜਾ ਰਹੀ ਸੀ ਮੈਨੂੰ ਵੀ ਉਥੇ ਲਿਜਾਇਆ ਗਿਆ।

ਜਿਸ ਆਦਮੀ ਉਤੇ ਮੇਰੀ ਨਜ਼ਰ ਸਭ ਤੋਂ ਪਹਿਲਾਂ ਪਈ ਉਹ ਕਮਰੇ ਦੇ ਐਨ ਵਿਚਕਾਰ ਖੜਾ ਸੀ। ਛੇ ਫੁਟ ਉਚਾ ਕੱਦ ਤੇ ਭਰਵਾਂ ਸਰੀਰ। ਸਿਰ ਦੇ ਵਾਲ ਚਿਟੇ ਦੁਧ ਜਿਵੇਂ ਟੀਨੋਪਾਲ ਨਾਲ ਧੋਤੇ ਗਏ ਹੋਣ ਦਾੜ੍ਹੀ ਮੁਛ ਸਫਾ ਚਟ। ਸੰਵਲਾਇਆ ਕਣਕ ਵੰਨਾ ਰੰਗ ਤੇ ਤਿਖੇ ਨੈਣ ਨਕਸ਼। ਉਹਦੀ ਸ਼ਖਸੀਅਤ ਬੜੀ ਪ੍ਰਭਾਵਸ਼ਾਲੀ ਸੀ। ਸਿਧਾ ਖੜਾ ਉਹ ਬੜੇ ਆਤਮ-ਵਿਸ਼ਵਾਸ ਨਾਲ ਗਲ ਬਾਤ ਕਰ ਰਿਹਾ ਸੀ। ਸਰੋਤੇ ਉਹਦੇ ਆਲੇ ਦੁਆਲੇ ਖੜੇ ਸਨ। ਮੇਰੇ ਮਨ ਨੇ ਕਿਹਾ ਹੋਏ ਨਾ ਹੋਏ ਇਹੀ ਰਣਬੀਰ ਸਿੰਘ ਹੋਵੇਗਾ। ਕੁਝ ਚਿਰ ਪਿਛੇ ਹਟਕੇ ਖਲੋਤਾ ਮੈਂ ਉਸਦੀਆਂ ਗਲਾਂ ਸੁਣਦਾ ਰਿਹਾ। ਮੈਨੂੰ ਉਹ ਇਕ ਸੁਲਝਿਆ ਹੋਇਆ ਬੰਦਾ ਲੱਗਾ। ਆਪਣੇ ਹੀ ਪ੍ਰਕਾਸ਼ ਨਾਲ ਉਜਲਾਇਆ ਹੋਇਆ ਤੇ ਸ੍ਵੈ-ਭਰੋਸੇ ਨਾਲ ਭਰਪੂਰ ਮਨੁੱਖ।

ਏਨੇ ਨੂੰ ਸਤਿ ਪ੍ਰਕਾਸ਼ ਜੀ ਅੰਦਰ ਆਏ। ਮੈਨੂੰ ਉਸ ਸ਼ਖਸ ਦੇ ਨੇੜੇ ਕਰਦੇ ਹੋਏ ਬੋਲੇ—ਤੁਸੀਂ ਇਹਨਾਂ ਨੂੰ ਮਿਲ ਲਿਆ ਹੈ ? ਇਹ ਰਣਬੀਰ ਜੀ ਹਨ, ਤੇ ਰਣਬੀਰ ਜੀ ਇਹ ਜੇ ਮਨਸੂਰ ਹੋਰੀਂ। ਇਹਨਾਂ ਦੀਆਂ ਕਹਾਣੀਆਂ......

ਮੁਆਫ ਕਰਨਾ ਰਣਬੀਰ ਜੀ, ਮੈਂ ਗਲ ਟੁਕਦਿਆਂ ਤੇ ਹੱਥ ਮਿਲਾਂਦਿਆ ਕਿਹਾ, ਮੈਂ ਕੁਲਬੀਰ ਹੁਰਾਂ ਦਾ ਨਾਂਅ ਸੁਣ ਚੁਕਾ ਹੋਇਆ ਸਾਂ, ਏਸ ਲਈ ਤੁਹਾਨੂੰ ਮਿਲਣੋਂ ਝਿਜਕਦਾ ਪਰਾਂ ਖੜਾ ਰਿਹਾ ਹਾਂ।

ਬਾਂਹ ਨੂੰ ਮੇਰੇ ਲੱਕ ਦੁਆਲੇ ਵਲਾਂਦੇ ਉਹ ਮੁਸਕਰਾ ਪਏ ਤੇ ਬੋਲੇ ਇਹਵੀ ਕਹਾਣੀ ਕਰਾਂਗੇ ਜਦੋਂ ਕਿਤੇ ਇਕਲੇ ਬੈਠੇ।

ਉਚਰਾਂ ਨੂੰ ਕਾ. ਝਾੜਖੰਡੇ ਗਏ ਅੰਦਰ ਆ ਗਏ ਤੇ ਅਸੀਂ ਸਾਰੇ ਉਹਨਾਂ ਨੂੰ ਜੀਅ ਆਇਆਂ ਕਹਿਣ ਤੇ ਉਹਨਾਂ ਦੇ ਵਿਚਾਰ ਸੁਨਣ ਵਿਚ ਲਗ ਗਏ

ਚਾਹ ਦਾ ਕੱਪ ਪੀਂਦਿਆਂ ਹੋਇਆਂ ਰਣਬੀਰ ਜੀ ਨੇ ਮੈਨੂੰ ਦਸਿਆ ਕਿ ਉਹ ਭਗਤ ਸਿੰਘ ਬਾਰੇ ਇਕ ਕਿਤਾਬ ਲਿਖ ਰਹੇ ਹਨ, ਕਿ ਉਹਨਾਂ ਬਹੁਤ ਸਾਰਾ ਮਸਾਲਾ ਨੈਸ਼ਨਲ ਆਰਕਾਈਵਜ਼ ਜਾਕੇ ਗੋਰਮਿੰਟ ਦੀਆਂ ਰੀਕਾਰਡ ਫਾਈਲਾਂ ਵਿਚੋਂ ਤੇ ਉਸ ਵਕਤ ਦੇ ਛਪਦੇ ਅਖਬਾਰਾਂ ਰਸਾਲਿਆਂ ਵਿਚੋਂ ਇਕਠਾ ਕੀਤਾ ਹੈ, ਤੇ ਉਹ ਬੜੇ ਖੁਸ਼ ਹੋਣਗੇ, ਜੇ ਕਦੇ ਮੈਂ ਉਹਨਾਂ ਦੇ ਜਨਤਾ ਫਾਰਮ ਬਾਜ਼ਪੁਰ ਆਕੇ ਉਹਨਾਂ ਨੂੰ ਮਿਲਾਂ, ਤੇ ਪੁਸਤਕ ਦੀ ਰੂਪ ਰੇਖਾ ਬਾਰੇ ਉਹਨਾਂ ਨਾਲ ਵਿਚਾਰ ਵਟਾਦਰਾਂ ਕਰਾਂ। ਮੈਂ ਇਹ ਸੱਦਾ ਪ੍ਰਵਾਨ ਕਰ ਲਿਆ ਸੀ।

ਤੇ ਬਾਜ਼ਪੁਰ ਤੋਂ ਪੰਜ ਕੁ ਮੀਲ ਦੀ ਵਿਥ ਉਤੇ ਉਹਨਾਂ ਦੇ ਫਾਰਮ ਤੇ ਪਹੁੰਚਣ ਲਈ ਜਦੋਂ ਮੈਂ ਸੜਕ ਤੋਂ ਹੇਠਾ ਉਨ੍ਹਾਂ

**ਇਸ ਤੋਂ ਪਹਿਲੀ ਮੁਲਾਕਾਤ ਵਿੱਚ ਵੀਰਾ ਜੀ ਨੇ ਮਾਤਾ ਜੀ ਨੂੰ ਕਿਹਾ ਸੀ ਮੇਰੀ ਲਾਸ਼ ਲੈਣ ਤੁਸੀਂ ਨਾ ਆਇਓ ਤੁਸਾਂ ਰੋਣਾ ਏ ਤੇ ਲੋਕ ਕਹਿਣਗੇ, 'ਸ਼ਹੀਦ ਦੀ ਮਾਂ ਰੋਂਦੀ ਹੈ।'**

ਵੇ ਘਰ ਵਾਲੇ ਪਾਸੇ ਉਤਰਿਆ ਤਾਂ ਦੇਖਿਆ, ਰਣਬੀਰ ਜੀ ਮਕਾਨ ਦੇ ਨਾਲ ਲਗਦੇ ਖੇਤ ਵਿਚ ਹੱਲ ਵਾਹ ਰਹੇ ਸਨ ਤੇ ਉਹਨਾਂ ਦੀ ਧਰਮ ਪਤਨੀ ਉਹਨਾਂ ਨੂੰ ਪਾਣੀ ਧਾਣੀ ਪਿਲਾਕੇ ਘਰ ਮੁੜ ਰਹੇ ਸਨ।

ਮੈਂ ਉਹਨਾਂ ਨੂੰ ਆਪਣੇ ਬਾਰੇ ਦਸਿਆ।

ਕਾਨਿਆਂ ਦਾ ਬਣਿਆ ਮੂੜ੍ਹਾ ਮੇਰੇ ਵਲ ਖਿਸਕਾਂਦੇ ਬੋਲੇ—ਬੈਠੋ, ਦੋ ਕੁ ਸਿਆੜ ਰਹਿ ਗਏ ਨੇ, ਹੁਣੇ ਆਉਂਦੇ ਨੇ।

ਮੈਂ ਮੂਹੜੇ ਵਿਚ ਬੈਠ ਗਿਆ।

ਕੀ ਪੀਓਗੇ ? ਸ਼ਰਬਤ ਜਾਂ ਚਾਹ ?

ਲੱਸੀ ਜੇ ਹੋਵੇ ਤਾਂ, ਨਹੀਂ ਤੇ ਸਾਦਾ ਪਾਣੀ।

ਲਉ ਲੱਸੀ ਬਨਾ ਲੈਂਦੀ ਹਾਂ, ਦਹੀਂ ਪਿਆ ਏ।

ਨਹੀ, ਨਹੀਂ ਉਚੇਚ ਦੀ ਲੋੜ ਨਹੀਂ।

ਉਚੇਚ ਕਾਹਦਾ ? ਅਸੀਂ ਵੀ ਤੇ ਪੀਣੀ ਏ। ਕਹਿੰਦਿਆਂ ਕਹਿੰਦਿਆਂ ਉਹ ਛੋਟੀ ਮਧਾਣੀ ਦੱਹੀ ਵਿਚ ਫੇਰਨ ਲਗ ਪਏ।

ਲੱਸੀ ਪੀਂਦਿਆਂ ਨੂੰ ਰਣਬੀਰ ਜੀ ਵੀ ਹੱਲ ਛਡਕੇ ਆ ਗਏ। ਹੱਥ ਮਿਲਾਕੇ, ਦੂਜਾ ਮੂਹੜਾ ਮੇਰੇ ਸਾਹਵੇਂ ਖਿਚਕੇ ਉਸ ਵਿਚ ਬੈਠਦੇ ਹੋਏ ਬੋਲੇ—ਧੰਨਵਾਦੀ ਹਾਂ, ਤੁਸੀਂ ਆ ਗਏ ?

ਮੈਂ ਦੋ ਮਕਸਦ ਲੈ ਕੇ ਆਇਆ ਜੇ, ਇਕ ਤੇ ਜਿਵੇਂ ਤੁਸੀਂ ਕਿਹਾ ਸੀ ਤੁਹਾਡੇ ਵਲੋਂ ਲਿਖੀ ਜਾ ਰਹੀ ਪੁਸਤਕ ਬਾਰੇ ਗਲ ਕਥ ਕਰਾਂਗੇ ਤੇ ਦੂਜੇ ਮੈਂ ਤੁਹਾਡੇ ਘਰਾਣੇ ਬਾਰੇ ਤੇ ਸ੍ਰ. ਭਗਤ ਸਿੰਘ ਹੁਰਾਂ ਨਾਲ ਵਿਸਥਾਰ ਵਿਚ ਜਾਨਣਾ ਚਾਂਹਦਾ ਹਾਂ। ਪਰ ਪਹਿਲਾਂ ਤੁਸੀਂ ਨਹਾ ਧੋ ਲਵੋ।

ਨਹੀਂ ਨਹਾਣਾ ਨਹੀਂ, ਅਜੇ ਸਰੀਰ ਗਰਮ ਹੈ, ਨਾਲੇ ਹੋਰ ਘੰਟੇ ਕੁ ਤੱਕ ਮੈਂ ਅਜੇ ਡੰਗਰ ਖੋਲਣੇ ਹਨ, ਮੁੜ ਇਕ ਵਾਰੀ ਨਹਾਵਾਂਗਾ।

ਸ੍ਰ. ਭਗਤ ਸਿੰਘ ਬਾਰੇ ਤੇ ਅਗੇ ਬਹੁਤ ਕੁਝ ਲਿਖਿਆ ਜਾ ਚੁਕਾ ਹੈ ਤੇ ਪਿਛੇ ਜਹੇ ਇਕ ਪੁਸਤਕ ਤੁਹਾਡੀ ਭਤੀਜੀ ਵਿਰਿੰਦਰ ਸਿੰਧੂ ਨੇ ਵੀ ਲਿਖੀ ਹੈ, ਕੀ ਨਾਂਅ ਹੈ ਉਸਦਾ......

'ਯੁਗ ਦਰਿਸ਼ਟਾ ਭਗਤ ਸਿੰਘ' ਜੋ ਕੁਝ ਵੀ ਵੀਰਾ ਜੀ ਬਾਰੇ ਲਿਖਿਆ ਗਿਆ ਹੈ ਮੇਰੀ ਉਸ ਨਾਲ ਤਸੱਲੀ ਨਹੀਂ ਹੋਈ। ਜਿਵੇਂ ਕਿਸੇ ਨੇ ਚਾਹਿਆ ਹੈ ਤੱਥਾਂ ਨੂੰ ਤਰੋੜ ਮਰੋੜ ਕੇ ਆਪਣੀ ਮਰਜ਼ੀ ਦਾ ਭਗਤ ਸਿੰਘ ਪੇਸ਼ ਕਰ ਦਿਤਾ ਹੈ। ਅਪ— ਰੋਚ ਹੈ ਆਪਣੀ ਆਪਣੀ ਮੈਂ ਬਿਲਕੁਲ ਸਹੀ ਤਸਵੀਰ ਵੀਰਾ ਜੀ ਦੀ ਤੇ ਅਜ਼ਾਦੀ ਦੇ ਇਤਹਾਸ ਵਿਚ ਉਹਨਾਂ ਦੀ ਥਾਂ ਬਾਰੇ ਲਿਖਣਾ ਚਾਹੁੰਦਾ ਹਾਂ।

ਪੁਸਤਕ ਬਾਰੇ ਉਹ ਕਿਨਾਂ ਕੁਝ, ਕਿੰਨਾ ਹੀ ਚਿਰ ਮੈਨੂੰ ਦਸਦੇ ਰਹੇ। ਫਿਰ ਮੈਂ ਪੁਛਿਆ :—

ਰਣਬੀਰ ਜੀ ਤੁਸੀਂ ਕੁਲ ਕਿੰਨੇ ਭਰਾ ਹੋ ?

ਵੀਰਾ ਜੀ ਨੂੰ ਮਿਲਾਕੇ ਅਸੀਂ ਛੇ ਭਰਾ ਸਾਂ। ਸਭ ਤੋਂ ਵਡੇ ਜਗਤ ਸਿੰਘ ਅੱਠ ਨੌ ਸਾਲ ਦੀ ਉਮਰ ਵਿਚ ਹੀ ਸਰਸਾਮ ਹੋਕੇ ਪੂਰੇ ਹੋ ਗਏ ਸਨ। ਵੀਰਾ ਜੀ ੧੯੦੭ ਵਿਚ ਪੈਦਾ ਹੋਏ ਤੇ ੧੯੩੧ ਵਿਚ ਫਾਂਸੀ ਲਗ ਗਏ ਸਨ। ਕੁਲ ਉਮਰ ੨੩ ਸਾਲ ਤੇ ਚਾਰ ਮਹੀਨੇ ਬਣਦੀ ਹੈ। ਇਸ ਵਕਤ ਸਭ ਤੋਂ ਵਡੇ ਕੁਲਬੀਰ ਸਿੰਘ ਨੇ। ਜਨ ਸੰਘ ਦੇ ਟਿਕਟ ਤੇ ਐਮ. ਐਲ. ਏ. ਰਹਿ ਚੁਕੇ ਨੇ। ਅੱਜ ਕੱਲ ਫਰੀਦਾਬਾਦ ਰਹਿੰਦੇ ਨੇ। ਕੁਲਬੀਰ ਤੋਂ ਛੋਟੇ ਕੁਲਤਾਰ ਨੇ। ਕਾਂਗਰਸ ਮਨਿਸਟਰੀ ਵਿਚ ਯੂ. ਪੀ. ਦੇ ਮਨਿਸਟਰ ਸਨ। ਅਜਕਲ ਸਹਾਰਨਪੁਰ ਆਪਣੇ ਫਾਰਮ ਉਤੇ ਰਹਿੰਦੇ ਨੇ। ਉਹਨਾਂ ਤੋਂ ਛੋਟਾ ਮੈਂ ਹਾਂ ਤੇ ਮੈਥੋਂ ਛੋਟਾ ਰਾਜਿੰਦਰ ਹੈ। ਔਹ ਸਾਹਮਣੇ ਉਸਦਾ ਘਰ ਹੈ। ਅਸਾਂ ਦੁਹਾਂ ੧੯੫੧ ਵਿਚ ਇਹ ਜ਼ਮੀਨ ਅਲਾਟ ਕਰਾਈ ਸੀ। ਸ੍ਰ. ਭਗਤ ਸਿੰਘ ਦੇ ਭਰਾ ਹੋਣ ਕਰਕੇ ਨਹੀਂ, ਸਭ ਨੂੰ ਅਲਾਟ ਹੁੰਦੀ ਸੀ ਪਈ ਉਹਨੀ ਦਿਨੀਂ।

ਤੁਹਾਡੇ ਬੱਚੇ ?

ਦੋ ਨੇ, ਲੜਕੇ ਦਾ ਨਾਂਅ ਸ਼ਿਉਨਾਨ ਹੈ। ਅਜ ਕਲ ਉਹ ਇੰਜੀਨੀਅਰਜ਼ ਵਿਚ ਕੈਪਟਨ ਹੈ, ਤੇ ਲੜਕੀ ਅਸਕਾਰਾ ਐਮ. ਐਸ. ਸੀ. ਕਰਕੇ ਸ਼ਾਦੀ ਕਰਾਕੇ ਅਮਰੀਕਾ ਚਲੀ ਗਈ ਹੈ। ਉਥੇ ਪੀ. ਐਚ. ਡੀ. ਕਰ ਰਹੀ ਹੈ।

ਬਚਿਆਂ ਦੇ ਨਾਂਅ ਬੜੇ......?

ਹਾਂ, ਸ਼ਿਉਨਾਨ ਸ਼ਾਇਦ ਤੁਹਾਨੂੰ ਯਾਦ ਹੋਵੇ ਉਸ ਜਪਾਨੀ ਪਾਈਲਟ ਦਾ ਨਾਂਅ ਸੀ ਜਿਸ ਦੂਜੀ ਵਡੀ ਜੰਗ ਵਿਚ ਦੁਨੀਆਂ ਦੇ ਸਭ ਤੋਂ ਵਡੇ ਅੰਗਰੇਜ਼ੀ ਸਮੁੰਦਰੀ ਜਹਾਜ਼ ਪ੍ਰਿੰਸ ਆਫ ਵੇਲਜ਼ ਨੂੰ ਤਬਾਹ ਕਰਨ ਲਈ ਬਾਰੂਦ ਨਾਲ ਭਰਿਆ

ਆਪਣਾ ਹਵਾਈ ਜਹਾਜ਼ ਉਸਦੀ ਚਿਮਨੀ ਵਿਚ ਸੁਟ ਦਿਤਾ ਸੀ। ਕੇਡੀ ਬਹਾਦਰੀ ਸੀ ? ਬਚਿਆਂ ਉਤੇ ਨਾਂਅ ਦਾ ਵੀ ਬੜਾ ਅਸਰ ਹੁੰਦਾ ਹੈ। ਸਾਡਾ ਸ਼ਿਉਨਾਨ ਬੜਾ ਹੀ ਆਤਮ ਵਿਸ਼ਵਾਸੀ ਹੈ। ਤੇ 'ਅਸਕਾਰਾ' ਤੇ ਤੁਸੀਂ ਜਾਣਦੇ ਹੀ ਓ ਲੈਨਿਨ ਦੇ ਅਖਬਾਰ ਦਾ ਨਾਂਅ ਸੀ।

ਸ੍ਰ. ਭਗਤ ਸਿੰਘ ਹੁਰਾਂ ਨੂੰ ਜਦੋਂ ਫਾਂਸੀ ਲਗੀ ਸੀ ਉਦੋਂ ਤੁਸੀਂ ਕੇਡੇ ਕੁ ਸੋ ?

ਛੇ ਸਾਲ ਦਾ ਸਾਂ ਉਸ ਵੇਲੇ।

ਕੁਝ ਸੰਭਾਲ ਹੈ ?

ਹਾਂ, ਮੈਂ ਉਦੋਂ ਮਾਤਾ ਜੀ ਨਾਲ ਖਟਕੜ ਕਲਾਂ ਸਾਂ। ਖੱਬਰ ਮਿਲਨ ਉਤੇ ਮਾਤਾ ਜੀ ਰੋਏ ਸਨ। ਉਹਨਾਂ ਨੂੰ ਰੋਂਦਿਆਂ ਵੇਖ ਮੈਂ ਵੀ ਰੋਇਆ ਸਾਂ। ਪਰ ਮਾਤਾ ਜੀ ਨੇ ਛੇਤੀ ਹੀ ਅਥਰੂ ਪੂੰਝ ਲਏ ਸਨ। ਬਾਕੀ ਦਾ ਟੱਬਰ ਸਾਰਾ ਚੱਕ ਨੰਬਰ ੧੦੫ ਜ਼ਿਲਾ ਲਾਇਲਪੁਰ ਵਿਚ ਸੀ। ਉਥੇ ਹੀ ਸਾਕ ਸਨਬੰਧੀ ਤੇ ਅਫਸੋਸ ਲਈ ਲੋਕ ਆਉਂਦੇ ਰਹੇ ਸਨ। ਮਾਤਾ ਜੀ ਦਸਦੇ ਹੋਂਦੇ ਸਨ ਕਿ ਅਫਸੋਸ ਲਈ ਸਾਰਾ ਇਲਾਕਾ ਢੁਕਾ ਸੀ।

ਤੁਹਾਨੂੰ ਕਿੰਜ ਮਹਿਸੂਸ ਹੋਇਆ ਸੀ।

ਮੈਨੂੰ ਕੁਝ ਯਾਦ ਨਹੀਂ ਬਸ ਏਨਾਂ ਹੀ ਕਿ ਜਦੋਂ ਕੋਈ ਘਰ ਵਿਚੋਂ ਰੋਂਦਾ ਸੀ ਉਸ ਵਲੋਂ ਵੇਖਕੇ ਮੈਂ ਵੀ ਰੋ ਪੈਂਦਾ ਸਾਂ।

ਫਾਂਸੀ ਤੋਂ ਪਹਿਲਾਂ ਤੁਹਾਨੂੰ ਆਖਰੀ ਮੁਲਾਕਾਤ ਲਈ ਸਦਿਆ ਸੀ ?

ਹਾਂ। ਉਹ ਮੁਲਾਕਾਤ ਨਹੀਂ ਸੀ ਹੋ ਸਕੀ।

ਕਿਉਂ ?



ਸ਼ਹੀਦ ਭਗਤ ਸਿੰਘ

**੧੯੫੭ ਦੇ ਗਦਰ ਵੇਲੇ ਸ੍ਰ. ਸੁੰਦਰ ਸਿੰਘ ਮਜੀਠੀਆ ਦੇ ਪਿਤਾ ਸ੍ਰ. ਸੂਰਤ ਸਿੰਘ ਨੇ ਮੇਰੇ ਪੜਦਾਦਾ ਸ੍ਰ. ਫਤੇਹ ਸਿੰਘ ਨੂੰ ਚਿੱਠੀ ਲਿਖੀ ਸੀ ਕਿ ਹੁਣ ਵੇਲਾ ਹੈ ਜੇ ਅਸੀਂ ਅੰਗਰੇਜ਼ਾਂ ਦੀ ਮਦਦ ਕਰਾਂਗੇ ਤਾਂ ਸਾਡੇ ਹੋਏ ਨੁਕਸਾਨ ਦੀ ਤਲਾਫੀ ਹੋ ਸਕੇਗੀ। ਉੱਤਰ ਵਿਚ ਸਾਡੇ ਪੜਦਾਦੇ ਨੇ ਲਿਖਿਆ ਸੀ – 'ਮੈਂ ਤੇ ਦੂਰਕਿਨਾਰ ਮੇਰੀ ਔਲਾਦ ਵੀ ਅੰਗਰੇਜ਼ਾਂ ਦੀ ਦੋਸਤੀ ਨਹੀਂ ਕਰੇਗੀ '**

ਜੇਲ੍ਹ ਸੁਪਰੈਂਟੈਂਡੈਂਟ ਨੇ ਨੀਅਰੈਸਟ ਰੈਲੇਟਿਵਜ਼ ਦਾ ਮਤਲਬ ਕਢਿਆ ਸੀ ਸਿਰਫ ਮਾਂ ਤੇ ਪਿਉ। ਨਾਲ ਹੀ ਮੇਰੇ ਦਾਦਾ ਤੇ ਦਾਦੀ ਜੀ ਵੀ ਗਏ ਹੋਏ ਸਨ। ਮਾਤਾ ਜੀ ਕਹਿਣ ਲਗੇ ਜੇ ਇਹ ਅੰਦਰ ਨਹੀਂ ਜਾ ਸਕਦੇ ਤਾਂ ਅਸਾਂ ਵੀ ਕਾਹਨੂੰ ਜਾਣਾ ਏ।

ਬੜਾ ਜਿਗਰਾ ਕੀਤਾ ਤੁਹਾਡੀ ਮਾਤਾ ਜੀ ਨੇ ?

ਇਹ ਕਾਹਦਾ ਜਿਗਰਾ ਜੇ। ਜਿਗਰਾ ਤੇ ਸੀ ਸੁਖਦੇਵ ਦੀ ਵਿਧਵਾ ਮਾਂ ਦਾ, ਪੁੱਤਰ ਫਾਂਸੀ ਲੱਗ ਰਿਹਾ ਹੈ। ਸਾਡੀ ਮਾਤਾਂ ਜੀ ਦੀ ਗੱਲ ਸੁਣਕੇ ਆਖਣ ਲਗੀ — ਜੇ ਤੁਸੀ ਨਹੀਂ ਅੰਦਰ ਜਾ ਰਹੇ ਤਾਂ ਮੈਂ ਵੀ ਕਾਹਨੂੰ ਜਾਣਾ ਏ, ਤੇ ਇੰਜ ਹੀ ਪੂਨਾ ਸਤਾਰਾ ਤੋਂ ਆਈ ਰਾਜਗੁਰੂ ਦੀ ਭੈਣ ਵੀ ਇਹੁ ਫਿਕਰਾ

ਦੁਹਰਾ ਕੇ ਬਿਨਾਂ ਭਰਾ ਨੂੰ ਮਿਲਿਆ ਪਿਛਾਂਹ ਪਰਤ ਗਈ ਸੀ।

ਕਮਾਲ ਦੀਆਂ ਔਰਤਾਂ ਸਨ।

ਕਮਾਲ ਜਹੀਆਂ ਕੁਮਾਲ ? ਜਿਨਾਂ ਦਿਨਾਂ ਵਿਚ ਹਵਾਲਾਤ ਵਿਚ ਸਨ, ਸੁਖਦੇਵ ਨੇ ਇਕਬਾਲੀਆ ਬਿਆਨ ਦੇ ਦਿਤਾ ਸੀ। ਜਦ ਉਸਦੀ ਮਾਂ ਮੁਲਾਕਾਤ ਲਈ ਗਈ, ਲਗਾ ਢਾਹੀਂ ਮਾਰ ਮਾਰ ਰੋਣ। ਆਖਣ ਲੱਗੀ—"ਦੁਰ ਫਿਟੇ ਮੂੰਹ ਤੇਰੇ ਹੋਏ ਤੇ ਜੰਮੇ ਦਾ, ਮੇਰੀ ਕੁਖ ਨੂੰ ਹੀ ਲਾਜ ਲਾਣੀ ਸਈ ? ਜੇ ਏਨੇ ਜੋਗਾ ਹੀ ਸੈਂ ਤਾਂ ਏਸ ਕੰਮ 'ਚ ਪੈਰ ਕਿਉਂ ਧਰਿਆ ਸਈ ?" ਮਾਂ ਦੀ ਫਿਟਕਾਰ ਸੁਣਕੇ ਪੁਤ ਨੂੰ ਹੋਸ਼ ਆ ਗਈ। ਨਹੀਂ ਤੇ ਹੋ ਸਕਦਾ ਹੈ ਅਗੇ ਚਲਕੇ ਵਾਹਦਾ ਮੁਆਫ ਗੁਆਹ ਹੀ ਬਣ ਜਾਂਦਾ।

... ... ... ...

ਕੁਝ ਪਲ ਖਾਮੋਸ਼ੀ ਦੇ......

... ... ... ...

ਉਸ ਤੋਂ ਪਹਿਲਾਂ ਕਿਸੇ ਮੁਲਾਕਾਤ ਵਿਚ ਸ੍ਰ. ਭਗਤ ਸਿੰਘ ਦਾ ਕੋਈ ਬਚਨ ?

ਇਸ ਤੋਂ ਪਹਿਲੀ ਮੁਲਾਕਾਤ ਵਿਚ ਵੀਰਾ ਜੀ ਨੇ ਮਾਤਾ ਜੀ ਨੂੰ ਕਿਹਾ ਸੀ—ਮੇਰੀ ਲਾਸ਼ ਲੈਣ ਤੁਸੀਂ ਨਾ ਆਇਓ, ਤੁਸਾਂ ਰੋਣਾ ਏ ਤੇ ਲੋਕ ਕਹਿਣਗੇ, 'ਸ਼ਹੀਦ ਦੀ ਮਾਂ ਰੋਂਦੀ ਹੈ।'

ਆਹਾ......ਇਹ ਸਪਿਰਿਟ ਕਿਥੋਂ ਮਿਲੀ ਉਸਨੂੰ ? ਮਿਲਣੀ ਕਿਥੋਂ ਸੀ, ਜਿਸ ਬੂਟੇ ਦਾ ਉਹ ਫੁਲ ਸੀ ਉਸ ਬੂਟੇ ਦੀਆਂ ਜੜ੍ਹਾਂ ਵਿਚ ਹੀ ਦੇਸ਼ ਪਿਆਰ ਰਚਿਆ ਹੋਇਆ ਸੀ। ੧੮੫੭ ਦੇ ਗਦਰ ਵੇਲੇ ਸ੍ਰ. ਸੁੰਦਰ ਸਿੰਘ ਮਜੀਠੀਆ ਦੇ ਪਿਤਾ ਸ੍ਰ. ਸੁਰਤ ਸਿੰਘ ਨੇ ਮੇਰੇ ਪੜਦਾਦਾ ਸ੍ਰ. ਫਤੇਹ ਸਿੰਘ ਨੂੰ ਚਿਠੀ ਲਿਖੀ ਸੀ ਕਿ ਹੁਣ ਵੇਲਾ ਹੈ ਜੇ ਅਸੀਂ ਅੰਗਰੇਜ਼ਾਂ ਦੀ ਮਦਦ ਕਰਾਂਗੇ ਤਾਂ ਸਾਡੇ ਹੋਏ ਨੁਕਸਾਨ ਦੀ ਤਲਾਫੀ ਹੋ ਸਕੇਗੀ। ਉਤਰ ਵਿਚ ਸਾਡੇ ਪੜਦਾਦੇ ਨੇ ਲਿਖਿਆ ਸੀ— 'ਮੈਂ ਤੇ ਦਰਕਿਨਾਰ, ਮੇਰੀ ਔਲਾਦ ਵੀ ਅੰਗਰੇਜ਼ਾਂ ਦੀ ਦੋਸਤੀ ਨਹੀਂ ਕਰੇਗੀ।' ਫਿਰ ਮੇਰੇ ਦਾਦਾ ਜੀ ਦੋਵੇਂ ਭਰਾ ਅਰਜਨ ਸਿੰਘ ਤੇ ਸੁਰਜਨ ਸਿੰਘ ਕਾਂਗਰਸੀ ਹੋ ਗਏ। ਦਾਦਾ ਭਾਈ ਨਾਰੋਜੀ ਨਾਲ ਉਹਨਾਂ ਦੀ ਮੁਲਾਕਾਤ ਦਾ ਜ਼ਿਕਰ ਮਿਲਦਾ ਹੈ। ਮੇਰੇ ਪਿਤਾ ਜੀ ਤਿੰਨਾਂ ਭਰਾਵਾਂ (ਸ੍ਰ. ਕਿਸ਼ਨ ਸਿੰਘ, ਸ੍ਰ. ਅਜੀਤ ਸਿੰਘ ਤੇ ਸ੍ਰ. ਸਵਰਨ ਸਿੰਘ) ਦੀ ਕਹਾਣੀ ਸਭ ਲੋਕ ਜਾਣਦੇ ਹਨ। ਸੋ ਵੀਰਾ ਜੀ ਨੂੰ ਕੁਰਬਾਨੀ ਗੁੜ੍ਹਤੀ ਵਿਚ ਹੀ ਮਿਲਨ ਵਾਲੀ ਗਲ ਹੋਈ। ਦੂਜੇ ਮੇਰੇ ਚਾਚਾ ਅਜੀਤ ਸਿੰਘ ਜੀ ਜਦੋਂ ਜਲਾਵਤਨ ਹੋਏ ਉਦੋਂ ਅਜੇ ਉਹਨਾਂ ਦੇ ਵਿਆਹ ਨੂੰ ਦੋ ਢਾਈ ਸਾਲ ਹੀ ਹੋਏ ਸਨ ਤੇ, ਚਾਚੀ ਹਰਨਾਮ ਕੌਰ ਦੀ ਗੋਦ ਹਰੀ ਨਹੀਂ ਸੀ ਹੋਈ ਸੋ ਮੇਰੇ ਦਾਦਾ ਜੀ ਨੇ ਭਗਤ ਸਿੰਘ ਹੁਰਾਂ ਨੂੰ ਉਸਦੀ ਗੋਦ ਪਾ ਦਿਤਾ ਸੀ। ਉਸੇ ਨੇ ਵੀਰਾ ਜੀ ਨੂੰ ਪਾਲਿਆ ਤੇ ਉਸੇ ਦੀਆਂ ਦਰਦ ਕਹਾਣੀਆਂ ਸੁਣਦਾ ਤੇ ਡਿਗਦੇ ਅਥਰੂ ਵੇਖਦਾ ਉਹ ਉਤਾਂਹ ਹੋਇਆ ਚਾਚਾ ਜੀ ਦੀ ਦੇਸ਼ ਭਗਤੀ ਤੇ ਉਹਨਾਂ ਦੀ ਜਲਾਵਤਨੀ ਤੋਂ ਉਹ ਏਨਾਂ ਪ੍ਰਭਾਵਤ ਹੋਇਆ ਕਿ ਅਖੀਰ ਵਕਤ ਦੀ ਹਕੂਮਤ ਨਾਲ ਟਕਰ ਲਾ ਬੈਠਾ।

ਰਣਬੀਰ ਜੀ ਹਰ ਆਦਮੀ ਦਾ ਕੋਈ ਨਾ ਕੋਈ ਆਦਰਸ਼ ਪੁਰਸ਼ ਹੁੰਦਾ ਹੈ, ਜਿਸਦੀ ਜੀਵਨ ਜਾਚ ਤੋਂ ਉਹ ਪ੍ਰਭਾਵਤ ਹੁੰਦਾ ਉਹਦੇ ਵਰਗਾ ਬਣਨ ਦਾ ਜਤਨ ਕਰਦਾ ਹੈ। ਏਸ ਸਿਲਸਿਲੇ ਵਿਚ ਭਗਤ ਸਿੰਘ ਹੁਰਾਂ ਕਦੇ ਕਿਸੇ ਦਾ ਨਾਂਅ ਲਿਆ ਹੋਵੇ ?

ਬਸ ਜੀ ਚਾਚਾ ਅਜੀਤ ਸਿੰਘ ਹੁਰਾਂ ਦੇ ਹੀ ਗੀਤ ਗਾਂਦੇ ਸਾਜੇ, ਉਹਨਾਂ ਦੀਆਂ ਹੀ ਗਲਾਂ ਕਰਦੇ ਸਨ। ਹਾਂ ਦੂਜਾ ਨਾਂਅ ਜੇ ਕੋਈ ਲੈਂਦੇ ਸਨ ਤਾਂ ਉਹ ਕਰਤਾਰ ਸਿੰਘ ਸਰਾਭੇ ਦਾ ਸੀ। ਆਂਹਦੇ ਹੁੰਦੇ ਸਨ ਉਹ ਸਾਢੇ ਉਨੀਆਂ ਸਾਲਾਂ ਦਾ ਹੋਕੇ ਫਾਂਸੀ ਲਗਾ ਸੀ, ਮੈਂ ਅਠਾਰਾਂ ਦਾ ਹੀ ਲਗਕੇ ਉਹਦਾ ਰੀਕਾਰਡ ਤੋੜਾਂਗਾ।

ਇਕ ਗਲ ਹੋਰ ਯਾਦ ਆ ਗਈ ਮੈਂ ਸੁਣਿਆ ਹੈ ਉਨ੍ਹਾਂ ਦੀ ਮੰਗੇਤਰ ਨੇ ਸਾਰੀ ਉਮਰ ਵਿਆਹ ਨਹੀਂ ਕੀਤਾ, ਕੀ ਇਹ ਸੱਚ ਹੈ ?

ਸੁਣਕੇ ਕਿੰਨਾਂ ਹੀ ਚਿਰ ਰਣਬੀਰ ਜੀ ਹਸਦੇ ਰਹੇ। ਫਿਰ ਬੋਲੇ—ਮੰਗੇਤਰ ਹੈ ਈ ਕਿਥੇ ਸੀ ?. ਉਹਨਾਂ ਦੀ ਕਦੇ ਮੰਗਣੀ ਨਹੀਂ ਸੀ ਹੋਈ। ਇਕ ਸਾਕ ਆਇਆ ਜ਼ਰੂਰ ਸੀ। ਕੁੜੀ ਦਾ ਪਿਉ ਲਾਲਚ ਵੀ ਦੇਂਦਾ ਸੀ ਕਿ ਮੈਂ ਚਾਂਦੀ ਦਾ ਪਲੰਘ ਦੇਵਾਂਗਾ। ਨਾਲੇ ਕੁੜੀ ਦੀ ਫੋਟੋ ਲਿਆਇਆ ਸੀ,

ਬਿਰਜਸ ਪਾਈ ਹੱਥ ਵਿਚ ਹੰਟਰ ਫੜਿਆ ਹੋਇਆ ਘੋੜੇ ਉਤੇ ਸਵਾਰ। ਪਰ ਵੀਰਾ ਜੀ ਜੋ ਕੁਝ ਦਿਲ ਵਿਚ ਧਾਰੀ ਫਿਰਦੇ ਸਨ ਉਹਦਾ ਖਿਆਲ ਕਰਦਿਆਂ ਉਹਨਾਂ ਇਕ ਹੋਰ ਵਿਧਵਾ ਨੂੰ ਘਰ ਵਿਚ ਬਿਠਾਣਾ ਮੁਨਾਸਬ ਨਹੀਂ ਸੀ ਸਮਝਿਆ, ਤੇ ਨਾਂਹ ਕਰ ਦਿਤੀ ਸੀ। ਫਿਰ ਵੀ ਜਦ ਵੇਖਿਆ ਕਿ ਮਾਤਾ ਜੀ ਬਜ਼ਿਦ ਸਨ ਤੇ ਗਲ ਉਹਨਾਂ ਦੇ ਵਸੋਂ ਬਾਹਰ ਹੋ ਰਹੀ ਸੀ ਤਾਂ ਉਹ ਘਰੋਂ ਗਾਇਬ ਹੋ ਗਏ ਸਨ। ਬਾਦ ਵਿਚ ਜੇਲ੍ਹ ਵਿਚ ਮੁਲਾਕਾਤ ਨੂੰ ਆਈ ਮਾਤਾ ਜੀ ਨੂੰ ਮਖੌਲ ਕਰਦੇ ਹੁੰਦੇ ਸਨ—ਮਾਤਾ ਜੀ ਤੁਹਾਨੂੰ ਤੇ ਬੜਾ ਘਾਟਾ ਪਿਆ ਹੈ, ਮੈਂ ਸੁਣਿਆ ਹੈ ਉਹਨਾਂ ਦਾਜ ਵਿਚ ਸੋਨੇ ਦੇ ਪਾਵਿਆਂ ਵਾਲਾ ਚਾਂਦੀ ਦਾ ਪਲੰਘ ਦਿਤਾ ਹੈ? ਤੇ ਤੁਹਾਡੀ ਹੰਟਰ ਵਾਲੀ ਦਾ ਕੀ ਬਣਿਆ? ਆਦਿ......

ਕੁਝ ਚਿਰ ਅਵਾਕ ਮੈਂ ਉਹਨਾਂ ਵਲ ਵੇਂਹਦਾ ਰਿਹਾ, ਫਿਰ ਏਨਾਂ ਹੀ ਮੇਰੇ ਮੂੰਹੋਂ ਨਿਕਲਿਆ—ਬੜਾ ਕਰੜਾ ਦਿਲ ਸੀ ਤਾਂ ਤੇ?

ਨਹੀਂ, ਬੜਾ ਹੀ ਕੋਮਲ ਦਿਲ, ਆਸ਼ਕ ਮਿਜ਼ਾਜ ਤੇ ਸੁਹਿਰਦ ਦਿਲ। ਤੁਹਾਨੂੰ ਇਕ ਮਿਸਾਲ ਦੇਂਦਾ ਹਾਂ। ਇਕ ਦਿਨ ਆਪਣੇ ਕਮਰੇ ਵਿਚ ਬੈਠੇ ਹੋਏ ਸਨ। ਕੁਝ ਤਾਜ਼ਾ ਫੁਲ ਉਹਨਾਂ ਦੇ ਅਗੇ ਪਏ ਸਨ। ਮਾਤਾ ਜੀ ਅੰਦਰ ਆਏ ਤੇ ਬੋਲੇ



ਰਾਜਗੁਰੂ

**ਬਸ ਜੀ ਚਾਚਾ ਅਜੀਤ ਸਿੰਘ ਹੁਰਾਂ ਦੇ ਹੀ ਗੀਤ ਗਾਂਦੇ ਸਾਜੇ, ਉਹਨਾਂ ਦੀਆਂ ਹੀ ਗਲਾਂ ਕਰਦੇ ਸਨ। ਹਾਂ ਦੂਜਾ ਨਾਂਅ ਜੇ ਕੋਈ ਲੈਂਦੇ ਸਨ ਤਾਂ ਉਹ ਕਰਤਾਰ ਸਿੰਘ ਸਰਾਭੇ ਦਾ ਸੀ। ਆਂਹਦੇ ਹੁੰਦੇ ਸਨ ਉਹ ਸ ਢੇ ਉਨੀਆਂ ਸਾਲਾਂ ਦਾ ਹੋਕੇ ਫਾਂਸੀ ਲਗਾ ਸੀ, ਮੈਂ ਅਠਾਰਾਂ ਦਾ ਹੀ ਲਗਕੇ ਉਹਦਾ ਰੀਕਾਰਡ ਤੋੜਾਂਗਾ।**

—'ਏਨੇ ਸਾਰੇ ਗੁਲਾਬ ਦੇ ਫੁਲ ਕਿਥੋਂ ਲੈ ਲਏ ਨੀ?'

ਕਹਿਣ ਲਗੇ, 'ਮਾਂ ਮੇਰੀ ਜ਼ਿੰਦਗੀ ਵਿਚ ਮੇਰੇ ਹਿਸੇ ਹੋਰ ਹੈ ਈ ਕੀ?' ਇਹੋ ਜਹੀ ਗਲ ਕੋਈ ਉਹ ਹੀ ਆਖ ਸਕਦਾ ਹੈ ਜਿਸਦੇ ਅੰਦਰ ਸੁੰਦਰਤਾ ਦਾ ਵਾਸ ਹੋਵੇ ਤੇ ਕੋਮਲ ਭਾਵੀ ਹੋਵੇ।

ਜਦੋਂ ਉਹ ਫਾਂਸੀ ਚੜ੍ਹੇ ਉਸ ਵੇਲੇ ਦੀ ਕੋਈ ਗਲ ਤੁਹਾਡੇ ਤੀਕ ਅਪੜੀ ਹੋਵੇ?

ਹਾਂ, ਜਿਸ ਵਕਤ ਤਿੰਨਾਂ ਨੂੰ ਕੋਠੜੀਆਂ ਵਿਚੋਂ ਕਢਿਆ ਤਾਂ ਵੀਰਾ ਜੀ ਅਗੇ ਅਗੇ ਸਨ। ਰਾਜਗੁਰੂ ਉਹਨਾਂ ਨੂੰ ਬਾਹੋਂ ਫੜਕੇ ਪਿਛੇ ਧਕੇਲਦਾ ਹੋਇਆ ਬੋਲਿਆ ਸੀ—'ਅਰੇ ਭਗਤ ਸਿੰਘ ਯਹਾਂ ਤੋ ਅੰਗਰੇਜ਼ੀ ਬੋਲਨੇ ਕਾ ਕਾਮ ਨਹੀਂ ਹੈ ਜੋ ਤੁਮ ਆਗੇ ਆਗੇ ਚਲੋਗੇ, ਚਲੋ ਪੀਛੇ, ਯਹਾਂ ਤੋਂ ਹਮੇਂ ਪਹਿਲ ਕਰਨੇ ਦੋ।'

ਫਿਰ?

ਵੀਰਾ ਜੀ ਦਰਅਸਲ ਚਾਂਹਦੇ ਸਨ ਕਿ ਸੁਖਦੇਵ ਨੂੰ ਪਹਿਲਾਂ ਫਾਂਸੀ ਚਾੜ੍ਹਿਆ ਜਾਵੇ। ਕਿਉਂਕਿ ਉਹਨਾਂ ਨੂੰ ਡਰ ਸੀ ਕਿ ਕਿਤੇ ਸਾਡੀਆਂ ਲਮੀਆਂ ਹੋਈਆਂ ਧੌਣਾਂ ਵੇਖਕੇ ਥਿਰਕ ਨਾ ਜਾਵੇ ਤੇ ਕੋਈ ਕਮਜ਼ੋਰੀ ਵਖਾ ਦੇਵੇ। ਪਰ ਇੰਤਜ਼ਾਮ ਏਦਾਂ ਦਾ ਸੀ ਕਿ ਤਿੰਨਾਂ ਨੂੰ ਇਕਠਿਆਂ ਹੀ ਤਖਤੇ ਉਤੇ ਖੜਾ

ਕੀਤਾ ਗਿਆ ਸੀ। ਵੀਰਾ ਜੀ ਪੌੜੀ ਤੇ ਪੈਰ ਧਰਕੇ ਨਹੀਂ, ਛਾਲ ਮਾਰਕੇ ਤਖਤੇ ਤੇ ਚੜ੍ਹੇ ਸਨ ਤੇ ਚੜ੍ਹਨ ਤੋਂ ਪਹਿਲਾਂ ਕੋਲ ਖਲੋਤੇ ਮਜਿਸਟਰੇਟ ਨੂੰ ਕਿਹਾ ਸਾਣੇ—'ਇਹ ਡਿਊਟੀ ਲੈਕੇ ਤੁਸੀਂ ਖੁਸ਼ਕਿਸਮਤ ਹੋ, ਕਿਉਂਕਿ ਤੁਸੀ ਵੇਖ ਸਕੋਗੇ ਕਿ ਦੇਸ਼ ਭਗਤ ਕਿਸ ਚਾਅ ਨਾਲ ਫਾਂਸੀ ਚੜ੍ਹਦੇ ਹਨ।' ਫਿਰ ਤਿੰਨਾਂ ਨੇ 'ਇਨਕਲਾਬ ਜ਼ਿੰਦਾਬਾਦ' ਦਾ ਜ਼ੋਰਦਾਰ ਨਾਅਰਾ ਲਾਇਆ ਸੀ, ਪਰ ਇਹ ਪੂਰਾ ਨਹੀਂ ਸੀ ਹੋ ਸਕਿਆ, ਵਿਚੇ ਹੀ ਰਸਾ ਖਿੱਚ ਦਿਤਾ ਗਿਆ ਸੀ।

ਤੁਹਾਡੇ ਕੋਲ ਸ੍ਰ: ਸਾਹਿਬ ਦੀ ਕੋਈ ਹੱਥ ਲਿਖਤ ਵੀ ਹੋਵੇਗੀ ?

ਲਿਖੀ ਜਾ ਰਹੀ ਪੁਸਤਕ ਵਿਚੋਂ ਮੈਨੂੰ ਉਹਨਾਂ ਭਗਤ ਸਿੰਘ ਦੇ ਹੱਥਾਂ ਨਾਲ ਲਿਖੀ ਇੱਕ ਚਿਠੀ ਅੰਗਰੇਜ਼ੀ ਵਿਚ ਵਿਖਾਈ ਜੋ ਇੰਜ ਸੀ :—

**Hindustan Association of Central Europe**
**Berlin.**

**Please Convey proper quarters our sincere sorrow at sad demise of comrade Shyamji Krishna Varma one of pioneers socialist revolutionary movement in India His life long fight in Case of India's emancipation is a national asset that would ever inspire workers in battle for freedom.**

**Lahore Conspiracy**
**under trials**
**5-4-1930.**

ਰਣਬੀਰ ਜੀ ਇੱਕ ਸਵਾਲ ਮੁੜ ਮੁੜ ਮੇਰੇ ਅੰਦਰ ਸਿਰ ਚੁਕਦਾ ਹੈ।

ਕੀ ?

ਇੰਹੀ ਕਿ ਕਿਉਂ ਨਹੀਂ ਅਸੰਬਲੀ ਹਾਲ ਵਿਚ ਇੱਕ ਹੋਰ ਬੰਬ ਸੁਟਕੇ ਇਨਕਲਾਬ ਜ਼ਿੰਦਾਬਾਦ ਨੂੰ ਮੁੜ ਤੋਂ ਜ਼ਿੰਦਾ ਕਰਦੇ ?

ਰਣਬੀਰ ਜੀ ਮੁਸਕਰਾਏ। ਫਿਰ ਬੋਲੇ ਇਸ ਪ੍ਰਸ਼ਨ ਦਾ ਉੱਤਰ ਤਾਂ ਭਗਤ ਸਿੰਘ ਹੁਰੀਂ ਹੀ ਦੇ ਗਏ ਸਨ।

ਮੇਰੀਆਂ ਅੱਖਾਂ ਫੈਲ ਗਈਆਂ, ਅਛਾ ? ਕੀ ??

ਗਲ ਇੰਜ ਹੋਈ ਸੀ ਕਿ ਇੱਕ ਮੁਲਾਕਾਤ ਵੇਲੇ ਘਰ ਦੇ ਜੀਅ ਥਲੇ ਕੰਬਲ ਵਛਾਕੇ ਬੈਠੇ ਹੋਏ ਸਾਂ। ਮੈਂ ਤੇ ਕੁਲਤਾਰ ਵੀਰਾ ਜੀ ਨਾਲ ਗਲਾਂ ਪਏ ਕਰਦੇ ਸਾਂ। ਅਚਾਨਕ ਕੋਲ ਖਲੋਤੇ ਦਰੋਗਾ ਜੇਲ੍ਹ ਨੇ ਕੁਲਤਾਰ ਨੂੰ ਪੁਛ ਲਿਆ ਸੀ—ਬੇਟਾ ਵੱਡਾ ਹੋਕੇ ਤੂੰ ਕੀ ਕਰੇਗਾ ?

ਉੱਤਰ ਵਿੱਚ ਕੁਲਤਾਰ ਨੇ ਕਿਹਾ ਸੀ, "ਮੈਂ ਵੀ ਬੰਬ ਮਾਰਾਂਗਾ।"

ਵੀਰਾ ਜੀ ਹੱਸਕੇ ਬੋਲੇ ਸਨ—ਕੁਲਤਾਰ ਇਹ ਗਲ ਤੇ ਹੁਣ ਬਹੁਤ ਪੁਰਾਣੀ ਹੋ ਗਈ। ਹੁਣ ਇਸ ਗਲ ਦੀ ਉਹ ਕ਼ੀਮਤ ਕਿਥੇ ਜੇਹੜੀ ਉਦੋਂ ਸੀ ?

ਬੜੇ ਦੂਰਦਰਸ਼ੀ ਤੇ ਸੁਲਝੇ ਹੋਏ ਸਨ ? ਤੇ ਏਸ ਨਿੱਕੀ ਉਮਰ ਵਿਚ ਹੀ ?

ਹਾਂ, ਪਰ ਉਹਨਾਂ ਦੀ ਸ਼ਖਸੀਅਤ ਦਾ ਮੁਲ ਨਹੀਂ ਪਿਆ। ਦਰਅਸਲ ਉਹਨਾਂ ਨੂੰ ਪਛਾਣਿਆ ਹੀ ਨਹੀਂ ਗਿਆ। ਉਹਨਾਂ ਦਾ ਜੋ ਵੀ ਮਾਣ ਸਤਿਕਾਰ ਹੈ ਉਹ ਇਕ ਇਨਕਲਾਬੀ ਦੇ ਤੌਰ ਤੇ ਹੈ ਪਰ ਇਹ ਫਾਂਸੀ ਲਗਣਾ ਕੋਈ ਏਡੀ ਵੱਡੀ ਗਲ ਤੇ ਨਹੀਂ ਸੀ। ਏਸ ਰਾਹ ਤੇ ਟੁਰਦਿਆਂ ਅਨੇਕਾਂ ਹੋਰ ਫਾਂਸੀ ਲਗੇ ਸਨ। ਮੈਂ ਸਮਝਦਾ ਹਾਂ ਇਹ ਜੋ ਉਹਨਾਂ ਅਸੰਬਲੀ ਹਾਲ ਵਿਚ ਬੰਬ ਸੁਟਿਆ, ਇਹ ਏਡੀ ਚਮਤਕਾਰੀ ਘਟਨਾ ਸੀ ਤੇ ਏਸ ਇਕ ਘਟਨਾ ਨੇ ਏਸ ਹਦ ਤੱਕ ਜਨਤਾ ਦਾ ਧਿਆਨ ਇਸ ਪਾਸੇ ਖਿਚ ਲਿਆ ਕਿ ਸ੍ਰ: ਭਗਤ ਸਿੰਘ ਦੇ ਹੋਰ ਸਾਰੇ ਗੁਣ ਅੱਖੋਂ ਪਰੋਖੇ ਹੋ ਗਏ। ਵੀਰਾ ਜੀ ਦੀ ਲੇਖਣੀ, ਵੀਰਾ ਜੀ ਦੇ ਸਪਸ਼ਟ ਸਮਾਜਵਾਮੀ ਵਿਚਾਰ ਦੀ ਭਾਰਤੀ ਜਨਤਾ ਨੂੰ ਦੇਣ, ਉਹਨਾਂ ਵਿਚ ਵਡੇ ਨੇਤਾਵਾਂ ਵਾਲੇ ਗੁਣ, ਪਾਰਟੀ ਨੂੰ ਨਵੀਂ ਸੇਧ ਦੇਣ ਦੀ ਉਹਨਾਂ ਦੀ ਸੂਝ ਬੂਝ ਤੇ ਉਹਨਾਂ ਦੇ ਇਕ ਲਾਸਾਨੀ ਪ੍ਰਬੰਧਕ ਹੋਣ ਬਾਰੇ ਕੋਈ

ਹਾਂ, ਜਿਸ ਵਕਤ ਤਿੰਨਾਂ ਨੂੰ ਕੋਠੜੀਆਂ ਵਿਚੋਂ ਕਢਿਆ ਤਾਂ ਵੀਰਾ ਜੀ ਅਗੇ ਅਗੇ ਸਨ। ਰਾਜਗੁਰੂ ਉਨ੍ਹਾਂ ਨੂੰ ਬਾਹੋਂ ਫੜਕੇ ਪਿਛੇ ਧਕੇਲਦਾ ਹੋਇਆ ਬੋਲਿਆ ਸੀ—"ਅਰੇ ਭਗਤ ਸਿੰਘ ਯਹਾਂ ਤੋਂ ਅੰਗ੍ਰੇਜ਼ੀ ਬੋਲਨੇ ਕਾ ਕਾਮ ਨਹੀਂ ਹੈ ਜੋ ਤੁਮ ਆਗੇ ਆਗੇ ਚਲੋਗੇ, ਚਲੋ ਪੀਛੇ, ਯਹਾਂ ਤੋਂ ਹਮੇ ਪਹਿਲ ਕਰਨੇ ਦੋ।"

ਕੁਝ ਨਹੀਂ ਕਹਿੰਦਾ, ਆ ਜਾ ਕੇ ਗਲ ਬੰਬ ਤੇ ਫਾਂਸੀ ਤੇਹੀ ਮੁਕ ਜਾਂਦੀ ਹੈ। ਮੇਰੀ ਜ਼ਿੰਦਗੀ ਵਿਚ ਹੁਣ ਹੋਰ ਕੋਈ ਉਦੇਸ਼ ਨਹੀਂ ਸਿਵਾਏ ਇਸਦੇ ਕਿ ਵੀਰਾ ਜੀ ਨਾਲ ਜੋ ਨਾ ਇਨਸਾਫੀ ਹੋਈ ਹੈ ਇਹ ਪੁਸਤਕ ਲਿਖਕੇ ਉਸਨੂੰ ਦੂਰ ਕਰ ਦਿਆ। ਮੈਂ ਆਪਣੀ ਸਾਰੀ ਜ਼ਮੀਨ ਵੇਚਕੇ ਇਸ ਕਿਤਾਬ ਦੇ ਲੇਖੇ ਲਾ ਦੇਣੀ ਹੈ।

ਬੋਲਦਿਆਂ ਬੋਲਦਿਆਂ ਉਹਨਾਂ ਘੜੀ ਤੇ ਨਜ਼ਰ ਮਾਰੀ ਤੇ ਬੋਲੇ—ਚੰਗਾ ਮੈਂ ਜ਼ਰਾ ਡੰਗਰ ਫੇਰ ਲਿਆਵਾਂ?

ਚੰਗਾ।

ਉਹ ਉਠਕੇ ਵੱਛੀਆਂ, ਕੱਟੀਆਂ ਖੋਲ੍ਹਣ ਲਗ ਪਏ। ਗਲ ਕੁੜਤਾ, ਤੇੜ ਕੱਛਾ, ਦੁੱਧ ਚਿਟੇ ਵਾਲ, ਛੇ ਫੁਟ ਕੱਦ, ਤਿਖੇ ਨੈਣ ਨਕਸ਼, ਭਰਵਾਂ ਸਰੀਰ।

ਮੂੜ੍ਹੇ ਵਿਚ ਬੈਠਾ ਮੈਂ ਅਤੀਤ ਵਿਚ ਵਿਚਰ ਰਿਹਾ ਸਾਂ—ਸਾਂਡਰਸ ਕਤਲ, ਬੰਬ, ਦਹਿਸ਼ਤ, ਇਨਕਲਾਬ ਜ਼ਿੰਦਾਬਾਦ......ਭਗਤ ਸਿੰਘ......ਦੱਤ......ਰਾਜਗੁਰੂ... ਸੁਖਦੇਵ......ਫਾਂਸੀ......ਇਨਕਲਾਬ ਜ਼ਿੰਦਾਬਾਦ......

ਅੱਜ ਕਿਥੇ ਹੈ ਉਹ ਇਨਕਲਾਬ?



ਸੁਖਦੇਵ

ਕਹਾਣੀ

# ਫੈਸਲਾ

—ਜਸਵੰਤ ਸਿੰਘ ਵਿਰਦੀ

ਸ਼ਹਿਰ ਦੇ ਸਾਰੇ ਹੀ ਲੋਕ ਹੈਰਾਨ ਸਨ !

ਅਚਾਨਕ ਹੀ ਜਜ ਨੇ ਕਤਲ ਕੇਸ ਵਿੱਚ ਇਹ ਫੈਸਲਾ ਸੁਣਾ ਦਿਤਾ ਕਿ 'ਉਹਨੂੰ ਸਾਰੀਆਂ ਹੀ ਗਵਾਹੀਆਂ ਝੂਠੀਆਂ ਜਾਪਦੀਆਂ ਹਨ, ਅਤੇ ਸਜ਼ਾ ਦੇਣ ਦਾ ਵੀ ਉਹਨੂੰ ਕੋਈ ਅਧਿਕਾਰ ਨਹੀਂ ਹੈ ।'

ਅਪਰਾਧੀ ਵਲ ਜਦੋਂ ਉਹਨੇ ਗਹੁ ਨਾਲ ਤਕਿਆ ਤਾਂ ਉਸਨੂੰ ਇਸ ਤਰ੍ਹਾਂ ਵੀ ਮਹਿਸੂਸ ਹੋਇਆ ਸੀ ਕਿ 'ਇਸ ਤਰ੍ਹਾਂ ਦਾ ਮਸੂਮ ਵਿਅਕਤੀ ਕਤਲ ਨਹੀਂ ਕਰ ਸਕਦਾ ।......ਜੇ ਕਰ ਇਹਦੇ ਕੋਲੋਂ ਕਤਲ ਹੋਇਆ ਵੀ ਹੈ ਤਾਂ......?' ਅਤੇ ਉਸਨੇ ਅਪਰਾਧੀ ਸਮਝੇ ਜਾਣ ਵਾਲੇ ਬਾਰੇ ਫੈਸਲਾ ਦੇਣ ਤੋਂ ਇਨਕਾਰ ਕਰ ਦਿਤਾ ।

ਪਹਿਲਾਂ ਤਾਂ ਮਹਿਸੂਸ ਹੋਇਆ ਜਿਵੇਂ ਉਹ ਕਿਸੇ ਨਾਟਕ ਦੇ ਸੰਵਾਦ ਬੋਲ ਰਿਹਾ ਹੋਵੇ । ਪਰ ਜਦੋਂ ਉਹ ਬਹੁਤ ਹੀ ਗੰਭੀਰ ਨਜ਼ਰ ਆਇਆ ਤਾਂ ਅਦਾਲਤ ਦੇ ਕਮਰੇ ਵਿਚ ਖਲੋਤੇ ਹੋਏ ਵਕੀਲ ਲੋਕ ਪਰੇਸ਼ਾਨ ਹੋ ਗਏ ।

'ਇਹ ਅਦਾਲਤ ਹੈ, ਕੋਈ ਕਵੀ ਦਰਬਾਰ ਤਾਂ ਨਹੀਂ, ਜਿਥੇ ਬੰਦਾ ਹਰ ਤਰ੍ਹਾਂ ਦੀ ਜਜ਼ਬਾਤੀ ਭਾਵਨਾ ਵਾਲੀ ਗੱਲ ਕਰ ਸਕਦਾ ਹੈ ।'

ਕਿਸੇ ਹੋਰ ਨੇ ਕਿਹਾ—'ਅਪਰਾਧੀ ਨੂੰ ਜੇਕਰ ਅਦਾਲਤ ਸਜ਼ਾ ਨਹੀਂ ਦੇਵੇਗੀ......ਤਾਂ......?

ਪਰ ਜੱਜ ਨੇ ਕਿਹਾ : 'ਕਿਸੇ ਬੰਦੇ ਦੇ ਅਪਰਾਧ ਦੀ ਸਜ਼ਾ ਉਹਨੂੰ ਕੇਵਲ ਕੁਦਰਤ ਹੀ ਦੇ ਸਕਦੀ ਹੈ ।

ਅਤੇ ਉਹਨੇ ਅਸਤੀਫਾ ਵੀ ਦੇ ਦਿਤਾ !

ਅਪਰਾਧੀ ਨੂੰ ਸਜ਼ਾ ਦਿਵਾਣ ਵਾਲੇ ਲੋਕਾਂ ਨੇ ਤਾਂ ਹੈਰਾਨ ਪਰੇਸ਼ਾਨ ਹੋਣਾ ਹੀ ਸੀ, ਖੁਦ ਅਪਰਾਧੀ ਨੇ ਵੀ ਇਸ ਤਰ੍ਹਾਂ ਮਹਿਸੂਸ ਕੀਤਾ ਜਿਵੇਂ ਕਿ ਉਹ ਕੋਈ ਸੁਪਨਾ ਵੇਖ ਰਿਹਾ ਹੋਵੇ । 'ਕਿ ਹਕੀਕਤ ਵਿਚ ਇਸ ਤਰਾਂ ਦੇ ਜਜ ਵੀ ਹੁੰਦੇ ਨੇ ?'

ਫੇਰ ਅਦਾਲਤ ਦੇ ਕਮਰੇ ਵਿਚ ਇਕ ਦਮ ਹੀ ਹੋ-ਹੱਲਾ ਮਚ ਗਿਆ, ਜਿਵੇਂ ਕਿ ਕੋਈ ਬਹੁਤ ਵੱਡਾ ਤੂਫਾਨ ਝੁਲ ਪਿਆ ਹੋਵੇ । ਕੁਝ ਲੋਕ ਬਾਹਰ ਵਲ ਜਾ ਰਹੇ ਸਨ, ਪਰ ਹੋਰ ਬਹੁਤ ਸਾਰੇ ਲੋਕ ਬਾਹਰ ਵਲੋਂ ਅੰਦਰ ਨੂੰ ਨੱਸੇ ਆ ਰਹੇ ਸਨ, ਇਕ ਤੂਫਾਨ, ਸਚਮੁਚ ਦਾ ਤੂਫਾਨ ।

ਇਸ ਕੇਸ ਨੇ ਸਾਰੇ ਸ਼ਹਿਰ ਨੂੰ ਭੁਚਾਲ ਵਾਂਗ ਕੰਬਾ ਕੇ ਰਖ ਦਿਤਾ ।

'ਅਜ ਤੱਕ ਕਿਸੇ ਵੀ ਜਜ ਨੇ ਇਹ ਗੱਲ ਨਹੀਂ ਸੀ ਕਹੀ ।'

ਇਹਦਾ ਮਤਲਬ ਹੈ ਕਿ ਨਿਆਇ ਪਾਲਕਾ ਇਕ ਢੌਂਗ ਹੈ ?'

'ਢੌਂਗ ਕੀ ਜੀ ?'

'ਹੋਰ ਨਹੀਂ ?'

'ਤਾਂ ਫੇਰ ਹੁਣ ਤੱਕ ਜਿੰਨੇ ਵੀ ਲੋਕਾਂ ਨੂੰ ਫਾਂਸੀ ਦੇ ਤਖਤੇ ਤੇ ਲਟਕਾਇਆ ਗਿਆ ਹੈ, ਉਨ੍ਹਾਂ ਸਾਰਿਆਂ ਬਾਰੇ ਵੀ ਮੁੜ ਵਿਚਾਰ......'

'ਕੀ ਫਾਇਦਾ ? ਉਹ ਤਾ ਵਿਚਾਰੇ ਮਰ-ਖੱਪ ਗਏ...'

'ਪਰ ਮੌਤ ਮਗਰੋਂ ਵੀ ਤਾਂ ਕਿਸੇ ਨੂੰ ਨਿਰਦੋਸ਼ ਕਰਾਰ ਦਿਤਾ ਜਾ ਸਕਦਾ ਹੈ ।

'ਨਿਰਦੋਸ਼ ?'

'ਹੋਰ ਨਹੀਂ ।'

'ਇਹ ਤਾਂ ਬਹੁਤ ਹੀ ਹਾਸੋਹੀਣੀ ਗੱਲ ਹੋਈ ਫੇਰ ।'

'ਕੁਝ ਵੀ ਹੈ, ਮਰੇ ਹੋਏ ਦੋਸ਼ੀਆਂ ਨੂੰ ਵੀ ਬਰੀ ਕੀਤਾ ਜਾਣਾ ਚਾਹੀਦੈ ।'

'ਬਕਵਾਸ ।'

'ਹੋ......ਹੋ......ਹੋ......'

ਕੋਈ ਹੋਰ ਬੋਲਿਆ—'ਤੁਹਾਨੂੰ ਕੋਈ ਹੱਕ ਨਹੀਂ ਕਿ ਅਦਾਲਤੀ ਢਾਂਚੇ ਦਾ ਮਖੌਲ ਉਡਾਵੋ ।'

'ਫਿਰ ਉਸ ਜਜ ਨੇ ਕੀ ਕੀਤੈ ?'

'ਕੀ ਕਿਹਾ ਜਾਵੇ......?

ਕੁਝ ਵਕੀਲਾਂ ਨੇ ਕਿਹਾ ਕਿ ਇਸ ਤਰ੍ਹਾਂ ਅਦਾਲਤੀ ਢਾਂਚਾ ਹੀ ਤਬਾਹ ਹੋ ਜਾਵੇਗਾ ।

ਅਦਾਲਤ ਦੀ ਇਮਾਰਤ ਤੋਂ ਲੈ ਕੇ ਸ਼ਹਿਰ ਦੇ ਗਲੀ-ਬਾਜ਼ਾਰਾਂ ਦੇ ਲੋਕਾਂ ਦੀ ਜ਼ਬਾਨ ਤੇ ਬਸ ਇਹੋ ਹੀ ਇਕ ਕਥਾ ਸੀ ਕਿ ਜੱਜ ਨੇ ਇਹ ਕੀ ਕੀਤਾ !

'ਬੜੀ ਕਈ ਜੱਜ ਵੀ ਤਾਂ ਜ਼ਮੀਰ ਦੀ ਆਵਾਜ਼ ਸੁਣਦੇ ਨੇ !'

'ਇਹਦਾ ਮਤਲਬ ਹੈ ਕਿ ਉਨ੍ਹਾਂ ਕੋਲ ਵੀ ਜ਼ਮੀਰ...?'

'ਹਾਂ...ਆ...'

'ਪਰ ਇਸ ਜੱਜ ਬਾਰੇ ਤਾਂ ਕੁਝ ਹੋਰ ਹੀ ਤਰ੍ਹਾਂ ਦੀਆਂ ਕਹਾਣੀਆਂ ਮਸ਼ਹੂਰ ਸਨ !'

'ਕਹਾਣੀਆਂ ਕਿਸ ਬਾਰੇ ਨਹੀਂ ਹੁੰਦੀਆਂ।'

'ਪਰ ਇਸ ਜੱਜ ਬਾਰੇ ਤਾਂ...'

'ਕਿਉਂ', ਉਸ ਦੇ ਬੱਚੇ ਯੂਰਪ ਦੀਆਂ ਯੂਨੀਵਰਸਿਟੀਆਂ 'ਚ ਪੜ੍ਹਦੇ ਸਨ, ਤਾਂ ਕਰਕੇ...?'

'ਹੁਣ ਕਿਹੜੀ-ਕਿਹੜੀ ਗੱਲ ਕੀਤੀ ਜਾਵੇ ?'

'ਜੇਕਰ ਤੁਸੀਂ ਉਸ ਕੁਰਸੀ ਤੇ ਹੁੰਦੇ ?'

'ਕਿਵੇ ਹੁੰਦੇ ?'

'ਜੇਕਰ ਹੁੰਦੇ ?

'ਫੇਰ ਤਾਂ ਅਸੀਂ ਵੀ...?'

ਇਸ ਤਰ੍ਹਾਂ ਦੀਆਂ ਗੱਲਾਂ ਨੂੰ ਟੋਕ ਕੇ ਕੁਝ ਲੋਕਾਂ ਨੇ ਕਿਹਾ ਕਿ ਉਹ ਜੱਜ ਵੀ ਅਪਰਾਧੀ ਹੈ, ਉਹਨੇ ਜ਼ਰੂਰ ਰਿਸ਼ਵਤ ਖਾਧੀ ਹੈ...।

'ਉਹਨੂੰ ਵੀ ਅਦਾਲਤ ਵਿਚ ਰਗੜੋ ''

'ਪਰ ਕਿਸ ਦੋਸ਼ ਵਿਚ ?'

'ਦੋਸ਼ ਕੋਈ ਵੀ ਹੋ ਸਕਦਾ ਹੈ !'

'ਨਹੀਂ', ਇਹ ਨਹੀਂ ਹੋ ਸਕਦਾ !'

'ਹੋਰ ਨਹੀਂ ਤਾਂ ਉਹਦੇ ਵਿਰੁਧ ਇਕ ਪੜਤਾਲੀਆ ਕਮਿਸ਼ਨ ਹੀ ਬਣਵਾ ਦਿਤਾ ਜਾਣਾ ਚਾਹੀਦਾ ਹੈ।'

'ਤਾਂ ਕੀ ਤੁਸੀਂ ਇਹ ਚਾਹੁੰਦੇ ਹੋ ਕਿ ਸਦੀਆਂ ਤਕ ਉਹਦੇ ਬਾਰੇ ਕੋਈ ਵੀ ਫੈਸਲਾ ਨਾ ਹੋ ਸਕੇ ?'

'ਹੋਰ ਨਹੀਂ ਤਾਂ ਰਿਸ਼ਵਤ ਦੇ ਦੋਸ਼ ਵਿਚ ਹੀ...'

'ਪਰ ਕਿਵੇਂ ?'

'ਪੰਜਾਹ ਗਵਾਹ ਖੜੇ ਕੀਤੇ ਜਾ ਸਕਦੇ ਨੇ।'

ਫੇਰ ਤਾਂ ਉਹ ਸੱਚਾ ਹੋਇਆ ਕਿ—'

'ਕਿਵੇਂ ?'

'ਕੀ ਸਾਨੂੰ ਹੱਕ ਹੈ ਕਿ ਉਹਨੂੰ ਦੋਸ਼ੀ ਕਹੀਏ ?'

'ਜੇ ਕਰ ਗਵਾਹੀਆਂ ਭੁਗਤ ਜਾਣ ਤਾਂ ਫੇਰ ਜ਼ਰੂਰ ..'

'ਅਜ ਕਲ ਗਵਾਹੀਆਂ ਕਿਹੜੀਆਂ...?'

ਫੇਰ, ਉਹਦੇ ਸਿਧਾਂਤ ਅਨੁਸਾਰ ਦੇਸ਼ ਵਿਚ ਕਿਸੇ ਨੂੰ ਵੀ ਅਪਰਾਧੀ ਸਮਝਕੇ ਸਜ਼ਾ ਨਹੀਂ ਮਿਲੇਗੀ...'

'ਤਾਂ ਵੀ ਕਿਹੜਾ ਆਸਮਾਨ ਢਹਿ ਪਵੇਗਾ ?'

'ਸਾਡਾ ਸਮਾਜਿਕ ਢਾਂਚਾ...'

ਸਮਾਜਿਕ ਢਾਂਚਾ ਤਾਂ ਹੀ ਕਾਇਮ ਰਹਿ ਸਕਦਾ ਹੈ, ਜੇ ਕਰ ਅਪਰਾਧੀ ਨੂੰ ਸਜ਼ਾ...?

'ਇਹ ਵੀ ਤਾਂ ਸੋਚਣਾ ਪਵੇਗਾ ਕਿ ਅਪਰਾਧ ਦਾ ਕੀ ਕਾਰਣ ਸੀ।'

'ਇਹ ਜੱਜ ਦਾ ਕੰਮ ਨਹੀਂ।'

'ਹੋਰ ?'

'ਮਨੋਵਿਗਿਆਨੀਆਂ ਦਾ...'

'ਇਹ ਕੌਣ ਲੋਕ ਹੁੰਦੇ ਨੇ ?'

'ਸਭ ਲੋਕਾਂ ਨੂੰ ਪਾਗਲ ਸਮਝਣ ਵਾਲੇ...'

'ਫੇਰ ਉਹ ਖ਼ੁਦ ?

'ਖ਼ੁਦ ਸਭ ਤੋਂ ਵੱਡੇ...'

'ਕੁਝ ਵੀ ਹੋਵੇ, ਸਜ਼ਾ ਜ਼ਰੂਰੀ ਹੈ।'

'ਕੀ ਸੁਧਾਰ ਦਾ ਮੌਕਾ ਨਹੀਂ ਦਿਤਾ ਜਾ ਸਕਦਾ ?'

'ਨਹੀਂ।'

ਗੱਲ ਕਰਨ ਵਾਲੇ ਨੇ ਅਗੇ ਵਧਕੇ ਕਿਹਾ :

'ਫੇਰ ਸਭ ਤੋਂ ਪਹਿਲਾਂ ਮੈਨੂੰ ਸੂਲੀ ਤੇ ਲਟਕਾਉ।'

ਫੇਰ ਅਚਾਨਕ ਹੀ ਉਹ ਭੀੜ ਵਿਚੋਂ ਨਿਕਲ ਕੇ ਇਕ ਟੁੱਟੀ ਹੋਈ ਦੀਵਾਰ ਤੇ ਖਲੋ ਗਿਆ, ਤੇ ਡੇਲੇ ਕਢ-ਕਢ ਕੇ ਭੀੜ ਵਲ ਤਕਣ ਲਗ ਪਿਆ। ਫੇਰ ਉਹ ਹਸਣ ਲਗ ਪਿਆ, ਤੇ ਫੇਰ ਇਕ ਪਾਸੇ ਵਲ ਤੁਰ ਪਿਆ।

'ਉਦੇ ਇਹੋ ਹੀ ਤਾਂ ਨਹੀਂ ਅਪਰਾਧੀ ?'

'ਅਪਰਾਧੀ ਦੇ ਸਿਰ ਤੇ ਕਿਹੜੇ ਸਿੰਙ ਹੁੰਦੇ ਨੇ।'

'ਪਰ ਇਹਦੇ ਤਾਂ...?'

'ਮੈਂ ਤਾਂ ਨਹੀਂ ਵੇਖੇ।'

'ਤੂੰ ਆਪਣੇ ਵੇਖੋ।'

ਨਹੀਂ', ਤੇਰੇ...,

'ਚੁਪ।'

'ਇਹ ਔਖਾ ਕੰਮ ਹੈ।'

'... ... ... ... ...'

ਲੋਕ ਅਚਾਨਕ ਹੀ ਚੁਪ ਕਰ ਗਏ, ਕਿਉਂਕਿ ਉਸ ਵੇਲੇ ਉਹ ਹੀ ਅਸਤੀਫਾ ਦੇਣ ਵਾਲਾ ਜਜ ਸੜਕ ਉਪਰ ਪੈਦਲ ਹੀ ਟੁਰਿਆ ਜਾ ਰਿਹਾ ਸੀ। ਉਸ ਦੀ ਕਾਰ ਦਾ ਡਰਾਈਵਰ ਉਹਦੇ ਪਿਛੇ-ਪਿਛੇ ਕਾਰ ਲਈ ਜਾ ਰਿਹਾ ਸੀ। ਕਾਰ ਦੇ ਪਿਛੇ-ਪਿਛੇ ਹੋਰ ਬਹੁਤ ਸਾਰੇ ਲੋਕ ਹੀ...ਹੀ...ਹੋ...ਹੋ ਕਰਦੇ ਜਾ ਰਹੇ ਸਨ। ਜਜ ਹਾਲੇ ਤਕ ਵੀ ਜਜ ਹੀ ਪ੍ਰਤੀਤ ਹੁੰਦਾ ਸੀ, ਭਾਵੇਂ ਕਿ ਉਹ ਹੁਣ ਕੁਰਸੀ ਤੇ ਨਹੀਂ ਸੀ ਰਿਹਾ।

'ਉਸ ਵੇਲੇ ਉਸ ਦੇ ਦੁਆਲੇ ਵਾਤਾਵਰਣ ਵਿਚ ਲੋਕਾਂ ਦੀਆਂ ਆਵਾਜ਼ਾਂ ਧਮਾਕਿਆਂ ਵਾਂਗ ਫਟ ਰਹੀਆਂ ਸਨ:

'ਪਰ ਇਸ ਜਜ ਨੂੰ ਤਾਂ ਜਰੂਰ ਹੀ ਫਾਹੇ ਲਾਵੋ।'

'ਕਿਉਂ?'

'ਫਾਂਸੀ ਦਾ ਹੁਕਮ ਦਿੰਦਾ ਸੀ।'

'ਉਸ ਕੰਮ ਦੀ ਉਹ ਤਨਖਾਹ ਲੈਂਦਾ ਸੀ।'

'ਜੇਕਰ ਜੱਜ ਨਾ ਹੁੰਦਾ ਤਾਂ ਹਲਦੀ ਦੀ ਹੱਟੀ ਕਰਦਾ?

'ਨਹੀਂ।'

'ਕਿਉਂ?

'ਵੱਡੇ ਘਰ ਦਾ ਲਾਡਲਾ......ਕੋਈ ਵੱਡਾ ਕੰਮ ਹੀ ਕਰਦਾ......'

'ਅਪਰਾਧੀਆਂ ਨੂੰ ਸਜ਼ਾ ਦੇਣਾ?'

'ਹਾਂ, ਇਹ ਵੀ ਛੋਟਾ ਕੰਮ ਨਹੀਂ ਸੀ।'

'ਕੀ ਉਸ ਦਾ ਖਿਆਲ ਸੀ ਕਿ ਇਸ ਤਰ੍ਹਾਂ ਅਪਰਾਧੀ ਖਤਮ ਹੋ ਜਾਣਗੇ?'

'ਪਤਾ ਨਹੀਂ......!

'ਪਰ ਮੇਰਾ ਖਿਆਲ ਹੈ ਕਿ ਉਹ ਇਹ ਕੰਮ ਨੌਕਰੀ ਕਰਕੇ ਕਰਦਾ ਸੀ......'

'ਪਰ ਮੇਰਾ ਤਾਂ ਖਿਆਲ ਹੈ ਕਿ......'

... ... ... ...

ਸਰਕਾਰ ਪਤਾ ਨਹੀਂ ਉਸ ਜੱਜ ਦੇ ਅਸਤੀਫੇ ਬਾਰੇ ਅਤੇ ਅਪਰਾਧੀ ਨੂੰ ਸਜ਼ਾ ਦੇਣ ਤੋਂ ਮੁਨਕਰ ਹੋਣ ਦੇ ਅਮਲ ਬਾਰੇ ਕੀ ਫੈਸਲਾ ਕਰ ਰਹੀ ਹੋਵੇ, ਪਰ ਲੋਕਾਂ ਨੇ ਆਪਣੇ ਫੈਸਲੇ ਦੇਣੇ ਸ਼ੁਰੂ ਕਰ ਦਿਤੇ ਸਨ। ਕੁਝ ਲੋਕਾਂ ਨੇ ਉਸ ਜੱਜ ਦੀ ਕੋਠੀ ਦੇ ਬਾਹਰ ਨਾਰ੍ਹੇ ਵੀ ਲਾਏ, ਮੁਜ਼ਾਹਰੇ ਕੀਤੇ ਅਤੇ ਉਹਦਾ ਮੁਰਦਾਬਾਦ ਵੀ ਕੀਤਾ।

ਹੋਰ ਬਹੁਤ ਸਾਰੇ ਲੋਕ ਸੋਚ ਰਹੇ ਸਨ ਕਿ ਜੇਕਰ ਉਹਨੇ ਵਰ੍ਹਾ ਭਰ ਪਹਿਲਾਂ ਇਹ ਫੈਸਲਾਂ ਕੀਤਾ ਹੁੰਦਾ ਤਾਂ ਉਨ੍ਹਾਂ ਦੇ ਪੁਤ-ਭਰਾ ਵੀ ਬਾਇੱਜ਼ਤ ਢੰਗ ਨਾਲ ਬਰੀ ਹੋ ਸਕਦੇ ਸਨ।

'ਦੇਸ਼ ਦੇ ਸਾਰੇ ਹੀ ਜੱਜ ਇਸੇ ਤਰ੍ਹਾਂ ਕਿਉਂ ਨਹੀਂ ਕਰਦੇ?'

'ਕਰਨਗੇ।'

'ਪਰ ਕਦੋਂ?'

'ਸਬਰ ਕਰੋ।'

'ਪਰ ਤਕੋ ਨਾ, ਸਾਡੇ ਸਾਲੇ-ਭਣੇਵੀਏ ਤਾਂ......'

'ਕੋਈ ਨਾ......ਕੋਈ ਨਾ......'

... ... ... ...

ਦਿਨ ਭਰ ਉਸ ਜਜ ਦੇ ਸੰਬੰਧੀਆਂ ਤੇ ਮਿੱਤਰਾਂ ਦੇ ਫੋਨ ਆਉਂਦੇ ਰਹੇ ਕਿ ਉਹਨੇ ਇਹ ਕੀ ਕੀਤਾ?......ਘਰ ਵਿਚ ਮਾਤਮੀ ਸਫ ਵਿਛ ਗਈ ਪ੍ਰਤੀਤ ਹੋਈ।

ਕਈ ਦੋਸਤਾਂ ਨੇ ਬੜੀ ਗੰਭੀਰਤਾ ਨਾਲ ਇਹ ਵੀ ਕਿਹਾ ਕਿ ਉਹਨੂੰ ਕਿਸੇ ਮਨੋਵਿਗਿਆਨੀ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਹੈ।

ਹੋਰ ਬਹੁਤ ਸਾਰਿਆਂ ਨੇ ਕਿਹਾ ਕਿ ਜਜ ਸਾਹਿਬ ਵੀ ਗਏ। ਜ਼ਿੰਦਗੀ ਦੀ ਸ਼ਾਮ ਹੁਣ ਕਿਵੇਂ ਗੁਜ਼ਾਰਨਗੇ?

... ... ... ...

ਪਰ ਅਗਲੇ ਦਿਨ ਉਹ ਅਦਾਲਤ ਵਿੱਚ ਆਪਣੀ ਕੁਰਸੀ ਤੇ ਬੈਠਾ, ਅਸਤੀਫਾ ਵਾਪਿਸ ਲੈਣ ਲਈ ਪਤਰ ਲਿਖ ਰਿਹਾ ਸੀ।

ਉਸ ਵੇਲੇ ਬਾਹਰ ਬਹੁਤ ਸਾਰੇ ਲੋਕ ਇਕੱਠੇ ਸਨ, ਤੇ ਉੱਚੀ-ਉੱਚੀ ਬੋਲ ਰਹੇ ਸਨ।

ਰਾਜਧਾਨੀ ਦੀ ਚਿੱਠੀ

# ਉਖੱੜੇ ਸਾਹਾਂ ਦੀ ਵਾਪਸੀ

—ਪ੍ਰੀਤਮ ਸਿੰਘ ਪੰਛੀ

ਉਹ ਮਹਾਂਨਗਰ ਜਿਸਦੀ ਇੱਕ ਵਿਸ਼ੇਸ਼ਤਾ ਰਾਜਧਾਨੀ ਹੋਣਾ ਵੀ ਹੋਵੇ, ਬਾਕੀ ਮਹਾਂਨਗਰਾਂ ਨਾਲੋਂ ਉਸਦਾ ਵਖਰਾ-ਪਨ ਲਾਜ਼ਮੀ ਹੈ, ਨਹੀਂ ਤਾਂ ਉਸਦੇ ਰਾਜਧਾਨੀ ਹੋਣ ਦਾ ਮਹੱਤਵ ਹੀ ਕੀ ਰਹਿ ਗਿਆ। ਇਹ ਮਹਾਂ ਨਗਰ ਬਾਕੀ ਮਹਾਂ ਨਗਰਾਂ ਨੂੰ ਹਿੱਕ ਫੁਲਾਕੇ ਕਹਿੰਦਾ ਹੈ—ਮੈਂ ਸਭ ਨਾਲੋਂ ਬਲਵਾਨ ਹਾਂ। ਸਾਰੇ ਦੇਸ ਉਤੇ ਹੁਕਮਰਾਨੀ ਮੇਰੇ ਮਾਧਿਅਮ ਤੋਂ ਹੁੰਦੀ ਹੈ। ਦੇਸ ਦੇ ਰਾਜਤੰਤਰ ਨੂੰ ਚਲਾਉਣ ਦੀ ਕੁੰਜੀ ਮੇਰੇ ਕੋਲ ਹੈ। ਕਲਕੱਤਾ, ਬੰਬਈ ਅਤੇ ਹੋਰ ਵੀ ਕਈ ਮਹਾਂ ਨਗਰ ਹਨ ਜੋ ਕਾਰੋਬਾਰੀ ਲਿਹਾਜ਼ ਨਾਲ ਜਿਸ ਵਿਚ ਤਸਕਰੀ, ਜ਼ਮਾਂਖੋਰੀ ਅਤੇ ਮੁਨਾਫ਼ਾਖੋਰੀ ਵਰਗੀ—ਅਲਾਮਤਾਂ ਸ਼ਾਮਿਲ ਹਨ, ਬਹੁਤ ਅੱਗੇ ਵੀ ਹੋਣਗੇ।

ਦੇਸ ਦੀ ਇਸ ਰਾਜਧਾਨੀ ਨੇ ਕਈ ਰੰਗ ਦੇਖੇ—ਕਈ ਰੰਗ ਮਾਣੇ ਹਨ। ਉਸਦੇ ਖੰਡਰ ਨਵੇਂ ਪੋਸ਼ ਕਾਲੋਨੀਆਂ ਨੇ ਆਪਣੀ ਆਧੁਨਿਕਤਾ ਦੇ ਖੰਭਾਂ ਹੇਠ ਛੁਪਾ ਲਏ ਹਨ ਪਰ ਖੋਜੀ ਫਿਰ ਵੀ ਉਹਨਾਂ ਨੂੰ ਖੋਜ ਹੀ ਲੈਂਦੇ ਹਨ ਤਾ ਕਿ ਉਹ ਆਪਣੇ ਵਿਰਸੇ ਦੇ ਸੋਹਲੇ ਗਾਉਣ ਦਾ ਫਰਜ਼ ਨਿਭਾਉਂਦੇ ਆਪਣੇ ਗੁਨਾਹਾਂ ਦੀ ਮੈਲੀ ਚਾਦਰ ਨੂੰ ਦੁਧ ਚਿਟੀ ਦਰਸਾਂਉਂਦਿਆਂ ਨਵੀਂ ਨਸਲ ਨੂੰ ਭਰਮਾਉਂਦੇ ਰਹਿ ਸਕਣ।

ਇਸ ਮਹਾਨ ਵਿਰਸੇ ਨਾਲ ਵਰਤਮਾਨ ਦੀ ਚਾਲ ਢਾਲ ਦਾ—ਭਾਵੇਂ ਉਹ ਕੁਢੱਬੀ, ਟੇਢੀ ਜਾਂ ਲੰਗੜੀ ਕਿਉਂ ਨਾ ਹੋਵੇ—ਕੋਈ ਵਾਸਤਾ ਨਹੀਂ। ਬਦਲ ਰਹੇ ਸਮਾਜ ਵਿਚ ਖਰਾਬੀਆਂ ਦਾ ਆ ਜਾਣਾ ਜ਼ਰੂਰੀ ਹੁੰਦਾ ਹੈ ਪਰ ਇਹ ਖਰਾਬੀਆਂ ਨਹੀਂ, ਇਹ ਤਾਂ ਕਲਾ ਹੈ ਜਿਉਣ ਦੀ, ਜੀਵਾਉਣ ਦੀ ਅਤੇ ਸਰਬ-ਪੱਖੀ ਵਿਕਾਸ ਦੀ।

ਪਿਛਲੇ ਦਿਨੀਂ ਜਦੋਂ ਇਸੇ ਮਹਾਂ ਨਗਰ ਵਿਚ ਇਕ ਅਨਹੋਣੀ ਵਾਪਰ ਗਈ ਤਾਂ ਉਸਨੇ ਜ਼ਿੰਦਗੀ ਅਤੇ ਮੌਤ ਦੇ ਅਰਥ ਹੀ ਬਦਲ ਦਿਤੇ। ਜਦੋਂ ਦੇਸ ਅਤੇ ਸਮਾਜ ਵਿਚ ਅਜਿਹੀ ਹਾਲਤ ਪੈਦਾ ਹੋ ਜਾਵੇ ਤਾਂ ਉਸਨੂੰ ਗਿਆਨੀ ਪੁਰਸ਼ਾਂ ਦੀ ਬੋਲੀ ਵਿਚ ਬ੍ਰਹਮ ਗਿਆਨ ਦੀ ਅਵਸਥਾ ਕਿਹਾ ਜਾਂਦਾ ਹੈ ਜਿਸ ਵਿਚ ਮਨੁੱਖ ਜੀਵਨ ਮਰਨ ਤੋਂ ਨਿਰਲੇਪ ਹੋ ਜਾਂਦਾ ਹੈ। ਇਹੋਂ ਅਵਸਥਾ ਅੱਜ ਜੀਵਨ ਦਾਨ ਵਾਲੇ ਅਦਾਰਿਆਂ ਦੀ ਹੋ ਗਈ ਹੈ।

ਜਿਸ ਅਨਹੋਣੀ ਦਾ ਜ਼ਿਕਰ ਕਰਨਾ ਜ਼ਰੂਰੀ ਹੈ, ਇਹ ਇਕ ਮੈਟਰਨਟੀ ਹਸਪਤਾਲ ਵਿਚ ਵਾਪਰੀ ਜਿਥੇ ਇਕ ਯੁਵਤੀ ਆਪਣਾ ਪਹਿਲਾਂ ਬੱਚਾ ਅਰਾਮ ਅਤੇ ਸੁਵਿਧਾ ਪੂਰਵਕ ਜਨਣ ਆਈ ਸੀ। ਜੰਮਣ-ਪੀੜਾਂ ਨਾਲ ਬਿਹਬਲ ਯੁਵਤੀ ਨੇ ਜਦੋਂ ਬਾਥ-ਰੂਮ ਲਈ ਤਰਲਾ ਕੀਤਾ ਤਾਂ ਬਦਲੇ ਵਿਚ ਨਰਸ ਦੀਆਂ ਗਾਲ੍ਹਾਂ ਤੇ ਝਿੜਕਾਂ ਹੀ ਪਲੇ ਪਈਆ। ਉਹ ਕਿਸੇ ਤਰ੍ਹਾਂ ਉਠਕੇ ਬਾਥ ਰੂਮ ਤੱਕ ਗਈ ਅਤੇ ਉਥੇ ਹੀ ਆਪਣੇ ਪਹਿਲੇ ਬੱਚੇ ਨੂੰ ਜਨਮ ਦੇ ਦਿਤਾ। ਯੁਵਤੀ ਨੂੰ ਨਾ ਗੌਲਣ ਵਾਲੇ ਬਾਥ ਰੂਮ ਤੱਕ ਆਖਰ ਪੁਜ ਹੀ ਗਏ ਪਰ ਡਾਕਟਰ ਨੇ ਉਸੇ ਵੇਲੇ ਫਤਵਾ ਦੇਕੇ ਬੱਚੇ ਨੂੰ ਮੁਰਦਾ ਘੋਸ਼ਤ ਕਰ ਦਿਤਾ ਅਤੇ ਨਵ-ਜਾਤ ਬੱਚਾ ਹਸਪਤਾਲ ਦੇ ਮੁਰਦਾ-ਘਰ ਵਿਚ ਪਹੁੰਚਾ ਦਿਤਾ ਗਿਆ।

ਇਹ ਕਿੱਸਾ ਏਥੇ ਹੀ ਖਤਮ ਨਹੀਂ ਹੁੰਦਾ ਸਗੋਂ ਭਾਰਤ ਦੀ ਪੈਰੋਂ ਉਖੜੀ ਰਾਜਨੀਤੀ ਵਾਂਗ ਇਕ ਨਵਾਂ ਮੋੜ ਕੱਟ ਲੈਂਦਾ ਹੈ। ਬੱਚੇ ਦੀ ਲਾਸ਼ ਰਿਸ਼ਤੇਦਾਰਾਂ ਨੂੰ ਸੌਂਪ ਦਿਤੀ ਗਈ। ਉਸਨੂੰ ਜਮਨਾ ਦਰਿਆ ਦੇ ਸਪੁਰਦ ਕਰਨ ਲਈ ਕਾਫਲਾ ਚਲਿਆ। ਨਵ-ਜਾਤ ਬਚੇ ਦੀ ਦਾਦੀ ਵੀ ਨਾਲ ਸੀ। ਉਸ ਤੋਂ ਰਿਹਾ ਨਹੀਂ ਗਿਆ। ਬੋਲੀ 'ਮੈਂ ਆਪਣੇ ਪੋਤੇ ਦਾ ਮੂੰਹ ਦੇਖਾਂਗੀ।' ਕਈਆਂ ਨੇ, ਸੋਚਿਆ—ਕੀ ਪਿਐ ਦੇਖਣ ਵਿਚ। ਬੁਢੀ ਐਵੇਂ ਆਪਣਾ ਮਨ ਖਰਾਬ ਕਰੇਗੀ। ਪਰ ਦਾਦਾ-ਦਾਦੀ ਦੀ ਜੱਗ ਵਿਖਿਅਤ ਮਮਤਾ ਨੂੰ ਕੌਣ ਝੁਠ ਲਾਉਣ ਦੀ ਜੁਰਅਤ ਕਰੇ? ਬੱਚੇ ਦੇ ਮੂੰਹ ਉਪਰੋਂ

ਕਪੜਾ ਚੁਕਿਆਂ ਗਿਆ। ਬੱਚੇ ਦੀਆਂ ਅੱਖਾਂ ਖੁਲੀਆਂ ਸਨ। ਬੁਝਦੇ ਜਗਦੇ ਬਲਬ ਵਾਂਗ ਟਿਮ ਟਿਮਾਉਂਦੀਆਂ ਅੱਖਾਂ ਜਿਵੇਂ ਉਹ ਕਾਫਲੇ ਨੂੰ ਪੁਛ ਰਿਹਾ ਹੋਵੇ—ਮੈਨੂੰ ਕਿਥੇ ਲਿਜਾ ਰਹੇ ਹੋ ? ਇਸਦਾ ਜੁਆਬ ਕਿਸੇ ਕੋਲ ਨਹੀਂ ਸੀ। ਬਚੇ ਦੇ ਦਿਲ ਉਤੇ ਹੱਥ ਰਖਕੇ ਦੇਖਿਆ। ਉਹ ਨੰਨ੍ਹਾਂ ਜਿਹਾ ਦਿੱਲ ਧੜਕ ਰਿਹਾ ਸੀ। ਡਾਕਟਰਾਂ ਨੇ ਸੁਣਿਆ, ਉਹ ਦੌੜੇ ਆਏ। ਮੁਰਦਾ ਬਚੇ ਨੂੰ ਫਿਰ ਜਿਉਂਦਾ ਘੋਸ਼ਤ ਕਰ ਦਿਤਾ ਗਿਆ। ਕਿਉਂਕਿ ਅਜਿਹਾ ਨਾ ਕਰਨਾ ਹੁਣ ਖਤਰੇ ਤੋਂ ਖਾਲੀ ਨਹੀਂ ਸੀ। ਪਰ ਹਸਪਤਾਲ ਦੀ ਹੱਦ ਤੋਂ ਬਾਹਰ ਫਿਰ ਵੀ ਇਹ ਖਬਰ ਅਖਬਾਰ ਵਾਲਿਆਂ ਤੱਕ ਪਹੁੰਚ ਗਈ। ਖਬਰ ਸੁਣਕੇ ਮਾਵਾਂ ਸਹਿਮ ਗਈ—ਜਿੰਨਾਂ ਦੇ ਬੱਚੇ ਹਸਪਤਾਲਾਂ ਵਿਚ ਪੈਦਾ ਹੋਣ ਆਏ ਮੁਰਦਾ ਘਰ ਪਹੁੰਚਾ ਦਿਤੇ ਗਏ ਸਨ, ਇੱਕ ਪ੍ਰਸ਼ਨ-ਚਿੰਨ ਬਨਾਉਣ ਲਗੀਆਂ। ਮਹਾਂ ਨਗਰ ਦੇ ਇਸ ਹੰਗਾਮੇ ਤੋਂ ਬਾਦ ਹਸਪਤਾਲ ਦੇ ਅਮਲੇ ਵਿਚ ਹਿਲਜੁਲ ਸ਼ੁਰੂ ਹੋਈ। ਉਸਨੇ ਮੁਰਦਾ ਘੋਸ਼ਤ ਬੱਚੇ ਵਿੱਚ ਸਾਹਾਂ ਦੀ ਵਾਪਸੀ ਦੀ ਰੀਸਰਚ ਸ਼ੁਰੂ ਕਰ ਦਿਤੀ। ਇੱਕ ਦਰਜਨ ਡਾਕਟਰ ਬਚੇ ਦੀ ਦੇਖ ਭਾਲ ਲਈ ਤੈਨਾਤ ਕਰ ਦਿਤੇ ਗਏ ਤਾਂ ਕਿ ਇਸ ਮੈਟਰਨਟੀ ਹਸਪਤਾਲ ਦੀ ਗਿਣਤੀ ਦੇਸ਼ ਦੇ ਮੋਹਰਲੀ ਕਤਾਰ ਦੇ ਹਸਪਤਾਲਾਂ ਵਿਚ ਹੋ ਸਕੇ। ●

---



# ਭਾਰਤ ਸਰਕਾਰ ਵਲੋਂ ਪ੍ਰੀਤਮ ਸਿੰਘ ਪੰਛੀ ਦੀ ਕਿਤਾਬ ਨੂੰ ਇਨਾਮ

ਨਵੀਂ ਦਿੱਲੀ—ਭਾਰਤ ਸਰਕਾਰ ਦੇ ਸਿਖਸ਼ਾ ਮੰਤਰਾਲੇ ਵਲੋਂ 'ਵਰਿਆਮ' ਦੇ ਲੇਖਕ ਅਤੇ ਸਾਡੇ ਦੋਸਤ ਸ੍ਰੀ ਪ੍ਰੀਤਮ ਸਿੰਘ ਪੰਛੀ ਨੂੰ ਉਨ੍ਹਾਂ ਦੀ ਪ੍ਰਸਿਧ ਹਿੰਦੀ ਪੁਸਤਕ 'ਗਦਰ ਕੀ ਗੂੰਜ' ਤੇ ੧੫੦੦ ਰੁ. ਦਾ ਇਨਾਮ ਦਿਤਾ ਗਿਆ ਹੈ।

ਸ੍ਰੀ ਪੰਛੀ ਹਿੰਦੀ ਅਤੇ ਪੰਜਾਬੀ ਦੇ ਪ੍ਰਸਿਧ ਲੇਖਕ ਹਨ ਅਤੇ ਇਨਾਂ ਦੀਆਂ ਪੰਜਾਬੀ ਅਤੇ ਹਿੰਦੀ ਵਿੱਚ ਦਰਜਨ ਤੋਂ ਵੱਧ ਪੁਸਤਕਾਂ ਛਪ ਚੁਕੀਆਂ ਹਨ।



# ਭਾਰਤੀ ਜੀ ਨੂੰ ਪੁਰਸਕਾਰ

"ਨਿਖਿਲ ਭਾਰਤ ਬੰਗ ਸਾਹਿਤ ਸੰਮੇਲਨ ਦੇ ਦਿੱਲੀ ਵਿਚ ਹੋਣ ਵਾਲੇ ੫੨ ਵੇਂ ਸੰਮੇਲਨ ਵਲੋਂ ਬੰਗਲਾ ਤੇ ਪੰਜਾਬੀ ਸਾਹਿਤ ਦੇ ਰਿਸ਼ਤੇ ਨੂੰ ਗੂਹੜਿਆਂ ਕਰਨ ਦੇ ਸਬੰਧ ਵਿਚ ਪੰਜਾਬੀ ਦੇ ਪ੍ਰਸਿਧ ਲੇਖਕ ਅਤੇ ਸਾਡੇ ਮਿੱਤਰ ਸ੍ਰੀ ਅਮਰ ਭਾਰਤੀ ਜੀ ਨੂੰ ਇਕ ਹਜ਼ਾਰ ਰੁਪਏ ਦਾ ਪੁਰਸਕਾਰ ਦਿਤਾ ਗਿਆ ਹੈ। (ਦੋ ਹਜ਼ਾਰ ਦੇ ਵੰਡਵੇ ਪੁਰਸਕਾਰ 'ਚ ਦੂਸਰਾ ਇੱਕ ਹਜ਼ਾਰ ਹਿੰਦੀ ਲੇਖਿਕਾ ਸੁਮਤੀ ਮਾਇਆ ਗੁਪਤਾ ਨੂੰ ਦਿੱਤਾ ਗਿਆ)

ਵਰਿਆਮ ਪਰਿਵਾਰ ਵਲੋਂ ਵਧਾਈਆਂ—ਜਗਦੀਸ਼ ਸਿੰਘ

# ਬੀਤੇ ਦੀਆਂ ਪੈੜਾਂ

ਪ੍ਰੀਤਮ ਸਿੰਘ ਕਵੀ

'ਬੀਤੇ ਦੀਆਂ ਪੈੜਾਂ' ਨਵਾਂ ਫ਼ੀਚਰ ਸ਼ੁਰੂ ਕਰ ਰਹੇ ਹਾਂ।

ਭਾਵੇਂ ਮਨੁਖ ਆਪਣੀ ਜੀਵਨ ਯਾਤਰਾ ਸਮੇਂ ਅਨੇਕਾਂ ਪੜਾਵਾਂ ਵਿਚੋਂ ਲੰਘਦਾ ਹੈ ਪਰ ਅਜਿਹੇ ਪਲਾਂ ਨੂੰ ਕੋਈ ਕੋਈ ਹੀ ਸੰਭਾਲਦਾ ਹੈ। ਵਕਤ ਲੰਘਣ ਨਾਲ ਇਹ ਸੰਭਾਲੀਆਂ ਯਾਦਾਂ ਇਤਿਹਾਸ ਵੀ ਬਣਦੀਆਂ ਹਨ ਤੇ ਜੋ ਲਿਖਣ ਵਾਲਾ ਸੁਘੜ ਕਲਮਕਾਰ ਹੋਵੇ ਤਾਂ ਇਹ ਅਮੁਲੀ ਸਾਹਿਤਕ ਨਿਧੀ ਵੀ ਬਣ ਜਾਂਦੀਆਂ ਹਨ।

ਪ੍ਰੀਤਮ ਸਿੰਘ ਕਵੀ ਜੀ ਨੂੰ ਇਹ ਨਿਧੀ ਸੰਭਾਲਣ ਦਾ ਸ਼ੌਕ ਵੀ ਹੈ ਅਤੇ ਜਾਚ ਵੀ। ਉਹਨਾਂ ਦੇ ਰਾਜੌਰੀ ਗਾਰਡਨ ਨਵੀਂ ਦਿਲੀ ਵਾਲੇ ਨਿਵਾਸ ਅਸਥਾਨ ਤੇ ਉਹਨਾਂ ਦੀਆਂ ਸਾਂਭੀਆਂ ਪੁਰਾਣੀਆਂ ਕ੍ਰਿਤਾਂ, ਲੇਖ ਤਸਵੀਰਾਂ ਵਾਚਦਿਆਂ ਕੁਝ ਪੱਤਰ ਅਜਿਹੇ ਦਿਸੇ ਜਿਹੜੇ ਕਾਗਜ਼ਾਂ ਦੇ ਢੇਰ ਵਿਚ ਦਬੇ ਪਏ ਇੱਕੀ ਸਾਲ ਪੁਰਾਣੀ ਗਾਥਾ ਸੁਣਾ ਰਹੇ ਸਨ। ਉਸ ਸਮੇਂ ਕਵੀ ਜੀ ਕਮਿਊਨਿਸਟ ਪਾਰਟੀ ਵਿਚ ਕੰਮ ਕਰਨ ਪਿਛੋਂ ਮੁੜ ਨਾਮਧਾਰੀ ਸਮਾਜ ਨਾਲ ਜੁੜੇ ਹੋਏ ਨਾਮਧਾਰੀਆਂ ਦੇ ਆਫੀਸ਼ਲ ਅਖਬਾਰ ਸਤਿਜੁਗ ਦੀ ਸੰਪਾਦਨਾ ਕਰਦੇ ਹੁੰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਿਜੀ ਸੰਪਰਕ ਸੀ, ਉਹਨਾਂ ਦੇ ਪਿਆਰ ਅਤੇ ਵਿਸ਼ਵਾਸ਼ ਦੇ ਪਾਤਰ ਸਨ। ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਤੋਂ ਸੁਚੇਤ ਸਨ। ਇਨਾਂ ਦੀ ਅਹਿਮੀਅਤ ਸਮਝਦੇ ਸਨ ਅਤੇ ਉਹਨਾਂ ਦੇ ਆਪਣੇ ਨਿਜ ਨਾਲ ਸਬੰਧ ਰਖਦੇ ਵਾਕਿਆਤ ਉਹਨਾਂ ਕਿਤੇ ਸੁਤੇ ਸਿਧ ਲਿਖ ਛਡੇ। ਇਹ ਵਾਕਿਆਤ ਉਦੋਂ ਦੇ ਹਨ ਜਦੋਂ ਕੈਰੋਂ ਸਰਕਾਰ ਵਲੋਂ ਨਾਮਧਾਰੀਆਂ ਤੇ ਜਬਰ ਕੀਤਾ ਜਾ ਰਿਹਾ ਸੀ ਅਤੇ ਮਹਾਰਾਜ ਬੀਰ ਸਿੰਘ ਜੀ (ਉਦੋਂ ਬਾਬਾ ਬੀਰ ਸਿੰਘ) ਇਕ ਕਤਲ ਕੇਸ ਵਿਚ ਫਸਾਏ ਜਾ ਚੁਕੇ ਸਨ।

ਇਹਨਾਂ ਪੁਰਾਣੇ ਕਾਗਜ਼ਾਂ ਵਿਚ ਕਵੀ ਜੀ ਵਲੋਂ ਉਲੀਕੀਆਂ ਘਟਨਾਵਾਂ ਦੇ ਕਲਾਮਈ ਚਿਤਰਣ ਨੇ ਦਿਲ ਨੂੰ ਟੁੰਬਿਆ।

ਕਵੀ ਜੀ ਨੇ ਗਲਾਂ ਬਾਤਾਂ ਵਿਚ ਅਗੇ ਦਸਿਆ ਕਿ ਉਹ ਜੋ ਅਜ ਕਲ ਵੀ ਲਿਖ ਰਹੇ ਹਨ ਜਲੰਧਰੋਂ ਆਉਣ ਬਾਅਦ ਉਸ ਦੇ ੨੦੦੦ ਸਫ਼ੇ ਲਿਖ ਚੁਕੇ ਹਨ। ਹੁਣ ਵੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਹਨਾਂ ਦੇ ਕਾਰਜ ਖੇਤਰ ਨਾਲ ਸਬੰਧਤ ਕਾਮੀ ਗਲਾਂ, ਘਟਨਾਵਾ ਜਾਂ ਯਾਦਾਂ—ਜਿਨ੍ਹਾਂ ਦੇ ਉਹ ਆਪ ਸਾਖੀ ਹਨ ਜਾਂ ਉਹਨਾਂ ਦੇ ਧਿਆਨ ਵਿਚ ਲਿਆਂਦੀਆਂ ਜਾਣ ਉਹ ਸਾਂਭ ਲੈਂਦੇ ਹਨ। ਇਹ ਡਾਇਰੀ ਵੀ ਹੈ ਇਤਿਹਾਸ ਵੀ ਅਤੇ ਸਾਹਿਤ ਵੀ।

ਉਹਨਾਂ ਦੇ ਵਿਦਾਇਗੀ ਸਮਾਗਮ ਵੇਲੇ ਨਾਵਲਕਾਰ ਜਸਵੰਤ ਸਿੰਘ ਕੰਵਲ ਨੇ ਕਿਹਾ ਸੀ

ਕਿ ਇਹ ਚੰਗੀ ਗਲ ਹੈ ਕਿ ਕਵੀ ਦਾ ਪ੍ਰੋਗਰਾਮ ਜਲੰਧਰੋਂ ਜਾਣ ਬਾਅਦ ਲਿਖਣ ਦਾ ਹੈ ਅਤੇ ਜੇ ਉਹਨਾਂ ਨਾ ਲਿਖਿਆ ਤਾਂ ਪੁਛਾਂਗੇ ਵੀ। ਪਤਾ ਨਹੀਂ ਕੰਵਲ ਜੀ ਦੀ ਧਾਰਨਾ ਅਨੁਸਾਰ ਉਹਨਾਂ ਲਿਖਿਆ ਹੈ ਕਿ ਨਹੀਂ ਪਰ ਇਹ ਸਚਾਈ ਹੈ ਕਿ ਉਹਨਾਂ ਲਿਖਿਆ ਹੈ ਅਤੇ ਇਮਾਨਦਾਰੀ ਨਾਲ ਲਿਖਿਆ ਹੈ। ਇਸ ਸਮੇਂ ਵਿਚ ਉਹਨਾਂ ਦੀਆਂ ਇਕ ਦੋ ਪੁਸਤਕਾਂ ਪ੍ਰਕਾਸ਼ਤ ਵੀ ਹੋਈਆਂ ਹਨ ਅਤੇ ਹੋਰ ਪ੍ਰਕਾਸ਼ਨ ਦੀ ਮੰਗ ਕਰ ਰਹੀਆਂ ਹਨ।

ਇਹਨਾਂ ਡਾਇਰੀ ਨੁਮਾ ਲਿਖਤਾਂ ਨੂੰ ਪਾਠਕਾਂ ਨਾਲ ਸਾਂਝਿਆਂ ਕਰਨ ਦਾ ਵਾਸਤਾ ਦੇ ਕੇ ਵਰਿਆਮ ਦੇ ਕਾਲਮਾਂ ਵਿਚ ਲੜੀਵਾਰ ਪ੍ਰਕਾਸ਼ਤ ਕਰਨ ਦੀ ਆਗਿਆ ਕਵੀ ਜੀ ਤੋਂ ਅਸੀਂ ਧਨਵਾਦ ਸਹਿਤ ਪ੍ਰਾਪਤ ਕਰ ਲਈ ਹੈ।

ਇਹ ਲੜੀ ਸਾਡੇ ਪਾਠਕਾਂ ਦੇ ਇਕ ਵਰਗ ਨੂੰ ਤਾਂ ਸੰਤੁਸ਼ਟ ਕਰੇਗੀ ਹੀ ਕਿਉਂਕਿ ਉਹਨਾਂ ਦੀ ਆਪਣੀ ਕਾਮਨਾ ਦੇ ਅਨਕੂਲ ਹੀ ਹੈ ਆਮ ਪਾਠਕ ਵੀ ਇਹਨਾਂ ਲਿਖਤਾਂ ਦਾ ਆਨੰਦ ਮਾਣੇਗਾ। ਐਸਾ ਅਨੁਮਾਨ ਹੈ।

—ਸੰਪਾਦਕ

---

**੧੬ ਅਗਸਤ ੧੯੫੯**
**ਮਹਾਰਾਜ ਬੀਰ ਸਿੰਘ ਜੀ**

ਅੱਜ ਛੋਟੇ ਬਾਬਾ ਬੀਰ ਸਿੰਘ ਜੀ ਦੀ ਭਾਈ ਘਸੀਟਾ ਸਿੰਘ ਦੇ ਕਤਲ ਸੰਬੰਧੀ ਤਾਰੀਖ਼ ਸੀ। ਮੈਂ ਅਤੇ ਬਾਵਾ ਸਿੰਘ ਮਿਸਤਰੀ ਨਕੋੜੇ (ਜ਼ਿ: ਹਿਸਾਰ) ਤੋਂ ਇਕ ਸਾਈਕਲ ਤੇ, ਸਾਢੇ ਪੰਜ ਵਜੇ ਚਲਕੇ ਸਾਢੇ ਸੱਤ ਵਜੇ ਸਵੇਰੇ ਸਰਸੇ ਪਹੁੰਚੇ ਅਤੇ ਐਨ ਚਾਲੀ ਨਿਕਲਣ ਦੇ ਸਮੇਂ ਜੇਲ੍ਹ ਦੇ ਬੂਹੇ ਪਾਸ ਅਪੜ ਗਏ।

ਭਾਈ ਕੰਧਾਰਾ ਸਿੰਘ ਤੇ ਉਸਦੇ ਤਿੰਨ ਸਾਥੀ ਹਥ-ਕੜੀਆਂ ਨਾਲ ਪਹਿਲੇ ਜੇਲ੍ਹ ਵਿਚੋਂ ਕਢੇ ਗਏ। ਜੇਲ੍ਹ ਦੇ ਬਿਲਕੁਲ ਨਜ਼ਦੀਕ ਨਾਮਧਾਰੀ ਵਿਰੋਧੀ ਪੂਰਨ ਸਿੰਘ ਬੰਦੂਕ ਨਾਲ ਤੇ ਉਸਦੇ ਹੋਰ ਸਾਥੀ ਖੜੇ ਸਨ, ਅਸੀਂ ਦੂਰ ਸਾਂ।

ਸਾਡੇ ਤਕ ਆਉਂਦਿਆਂ ਦੂਜੇ ਕੈਦੀਆਂ ਦੇ ਪਿਛੇ ਭਾਈ ਕੰਧਾਰਾ ਸਿੰਘ ਅਤੇ ਸਾਥੀਆਂ ਨੂੰ ਕਰ ਦਿਤਾ ਗਿਆ। ਸਿਪਾਹੀ ਨਾਲ਼ ਸਨ। ਬਾਵਾ ਸਿੰਘ ਨੇ ਹਵਾਲਦਾਰ ਨਾਲ ਗਿਲਾ ਕੀਤਾ ਕਿ ਉਹ ਸਾਡੇ ਵਿਰੋਧੀਆਂ ਨੂੰ ਸਣੇ ਬੰਦੂਕੀਂ ਪਾਸ ਫਟਕਣ ਦੇ ਰਿਹਾ ਹੈ। ਹਵਾਲਦਾਰ ਨੇ ਅਗੋਂ ਟਾਲ ਮਟੋਲ ਕੀਤੀ।

ਬਾਬਾ ਬੀਰ ਸਿੰਘ ਜੀ ਨੇ ਡਾਕਟਰੀ ਸਰਟੀਫੀਕੇਟ ਪੇਸ਼ ਕਰਕੇ ਅਦਾਲਤ ਤੋਂ ਛੁਟਕਾਰਾ ਹਾਸਲ ਕਰ ਲਿਆ। ਵਿਰੋਧੀਆਂ ਦੀ ਵੱਡੀ ਕੋਸ਼ਿਸ਼ ਬਾਬਾ ਜੀ ਨੂੰ ਲੋਕਾਂ ਵਿਚ ਹਥਕੜੀ ਨਾਲ, ਮੁਜਰਮ ਬਣਾ ਕੇ ਪੇਸ਼ ਕਰਨ ਦੀ ਹੈ। ਏਸੇ ਲਈ ਉਹਨਾਂ ਅਨੇਕਾਂ ਝੂਠ ਤੇ ਉਪਦਰਵ ਖੜੇ ਕੀਤੇ ਹਨ।

ਸਾਨੂੰ ਬਾਬਾ ਜੀ ਨੂੰ ਮਿਲਣ ਨਹੀਂ ਦਿਤਾ ਗਿਆ। ਸ੍ਰੀ ਗੁਲਜ਼ਾਰ ਸਿੰਘ, ਛੋਟੇ ਬਾਬਾ ਜੀ ਦੇ ਮਜੂਦਾ ਲਾਂਗਰੀ ਨੇ ਦਸਿਆ ਕਿ ਮਿਲਣਾ ਮਨਾਂ ਹੈ। ਸੀ. ਆਈ. ਡੀ. ਤੇ ਹੋਰ ਸਤਰਕ ਹਨ। ਅਸੀਂ ਨਾ ਮਿਲੀਏ ਤਾਂ ਹੀ ਚੰਗਾ ਹੈ। ਬਾਵਾ ਸਿੰਘ ਨੇ ਕੁਝ ਫਲ ਗੁਲਜ਼ਾਰ ਸਿੰਘ ਹਥੀਂ ਜੇਲ੍ਹ ਵਿਚ ਭੇਜ ਦਿਤੇ।

**ਸ੍ਰੀ ਸਤਿਗੁਰੂ ਜੀ ਦੀ ਸਿਹਤ ਖ਼ਰਾਬ**

੯ ਵਜੇ ਅਸੀਂ ਵਾਪਸ ਜੀਵਨ ਨਗਰ ਨੂੰ ਚਲੇ ਤੇ ੧੧'੩੦ ਵਜੇ ਅਪੜੇ। ਸ੍ਰੀ ਸਤਿਗੁਰੂ ਪ੍ਰਾਪਤ ਸਿੰਘ ਜੀ ਤਿੰਨ ਚਾਰ ਦਿਨ ਤੋਂ ਸਿਹਤ ਵਲੋਂ ਠੀਕ ਨਹੀਂ ਹਨ। ਬੁਖ਼ਾਰ ਹੋ ਜਾਂਦਾ ਹੈ, ਘੂਕੀ ਟੁਟਦੀ ਨਹੀਂ, ਖਾਧਾ-ਪੀਤਾ ਹਜ਼ਮ ਨਹੀ ਹੁੰਦਾ। ਪਰਸੋਂ ਸਵੇਰ ਦਾ ਪੰਡਿਤ ਸੰਤ ਰਾਮ ਖੁੱਡੀਆਂ,

ਉਹਨਾਂ ਦਾ ਘਰੇਗਾ ਵੈਦ, ਆਇਆ ਹੋਇਆ ਹੈ—ਡਰ ਹੈ ਕਿਤੇ ਟਾਈਫਾਈਡ ਨ ਹੋ ਜਾਵੇ। ਜੀਵਨ ਨਗਰ ਸੋਗੀ ਫਿਜ਼ਾ ਵਿਚ ਹੈ। ਮੈਂ ਆਪਣੀ ਅੱਖੀਂ ਏਨੀ ਸੋਗੀ ਹਾਲਤ ਇਕ ਵਾਰ ਭੈਣੀ ਸਾਹਿਬ ਤੱਕੀ ਸੀ, ਜਦੋਂ ਕੁਲੰਜਾਂ ਦੀ ਤਕਲੀਫ ਨਾਲ ਮੇਰਠ ਦੇ ਰਾਹੋਂ ਮੁੜੇ ਸਨ, ਜਾਂ ਹੁਣ।

ਸਮੁਚੇ ਨਾਮਧਾਰੀ ਨਿਰਾਸਤਾ ਦਾ ਸ਼ਿਕਾਰ ਹਨ ਤੇ ਉਹ ਮੌਜੂਦਾ ਹਾਲਤ ਨੂੰ ਇਕ 'ਕੌਤਕ' ਦੀ ਦ੍ਰਿਸ਼ਟੀ ਤੋਂ ਤਕਦੇ ਹਨ। ਕਿਉਂਕਿ ਗੁਰੂ ਘਰ ਇਸ ਵੇਲੇ ਮਹਾਨ ਸੰਕਟ ਵਿਚ ਹੈ।

**ਸਰਕਾਰੀ ਕੁਚਕਰ**

ਪੰਜਾਬ ਸਰਕਾਰ, ਖਾਸ ਕਰ ਮੁਖ ਮੰਤਰੀ ਪੰਜਾਬ ਸ੍ਰ: ਪ੍ਰਤਾਪ ਸਿੰਘ ਕੈਰੋਂ, ਜ਼ਿਲਾ ਹਿਸਾਰ ਦਾ ਡੀ. ਸੀ. ਪ੍ਰੇਮ ਕੁਮਾਰ, ਸਰਸੇ ਦਾ ਐਸ. ਡੀ. ਐਮ. ਸ੍ਰੀ ਹੁਸ਼ਿਆਰ ਸਿੰਘ ਤੇ ਕਾਂਗਰਸੀ ਲੀਡਰ ਸ੍ਰੀ ਦੇਵੀ ਲਾਲ ਚੁਟਾਲਾ ਸਾਰਾ ਜ਼ੋਰ ਲਾ ਰਹੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜ਼ਲੀਲ ਤੇ ਖਜਲ ਖੁਆਰ ਕੀਤਾ ਜਾਵੇ। ਭਾਈ ਘਸੀਟਾ ਸਿੰਘ ਹਾਰਨੀ-ਆਂ ਦਾ ਕਤਲ ਜੋ ਭਾਈ ਕੰਧਾਰਾ ਸਿੰਘ ਜਗ ਮਲੇਰਾ ਵਾਲਿਆਂ ਨੇ ਕੀਤਾ ਦਸਿਆ ਜਾਂਦਾ ਹੈ, ਸਰਕਾਰੀ ਅਫਸਰਾਂ ਵਲੋਂ ਉਸ ਦੀਆਂ ਜ਼ਿਮਨੀਆ ਤੋੜ ਭੰਨ ਕੇ ਅਜਿਹੀਆਂ ਬਣਾਈਆਂ ਗਈਆਂ ਹਨ ਕਿ ਸਾਬਤ ਹੋ ਸਕੇ ਕਿ ਕੰਧਾਰਾ ਸਿੰਘ ਨਾਲ ਤਿੰਨ ਕਾਤਲ ਹੋਰ ਹਨ ਅਤੇ ਇਨ੍ਹਾਂ ਚੌਹਾਂ ਨੂੰ ਸ੍ਰੀ ਬਾਬਾ ਬੀਰ ਸਿੰਘ ਜੀ ਦਾ ਜੀਪ ਤੇ ਚੜ੍ਹਾ ਕੇ ਲੈ ਜਾਣਾ ਦਸਕੇ ਦੋਸ਼ੀ ਬਣਵਾਨ ਦਾ ਟਿੱਲ ਲਗ ਰਿਹਾ ਹੈ।

ਸਰਕਾਰੀ ਅਫਸਰ ਤੇ ਵਿਰੋਧੀ ਏਥੋਂ ਤਕ ਕਾਮਯਾਬ ਹੋ ਗਏ ਹਨ ਕਿ ਉਨ੍ਹਾਂ ਬਾਬਾ ਜੀ ਨੂੰ ਰਾਣੀਆਂ ਹਵਾਲਾਤ ਵਿਚ ਵੀ ਤਿੰਨ ਦਿਨ ਰਖ ਲਿਆ ਹੈ ਤੇ ਸਰਸਾ ਜੇਲ ਵਿਚ ਵੀ ਡਕਵਾ ਦਿਤਾ ਹੈ ਅਤੇ ਉਹ ਅਜੇ ਹਥਕੜੀ ਲਵਾਣ ਲਈ ਜ਼ੋਰ ਲਗਾ ਰਹੇ ਹਨ।

ਦੂਜੇ ਪਾਸੇ ਸ੍ਰੀ ਬਾਬਾ ਜਗਜੀਤ ਸਿੰਘ ਜੀ ਸੜਕਾਂ ਗਾਂਹਦਿਆਂ ਥਕ ਗਏ ਹਨ ਕਿ ਭਲਾ ਉਹਨਾਂ ਦੇ ਭਰਾ ਦੀ ਜ਼ਮਾਨਤ ਹੀ ਹੋ ਜਾਇ। ਓਧਰ ਦੂਹਾਂ ਬਾਬਾ ਜੀ ਦੀਆਂ ਸੁਪਤਨੀਆਂ ਭੈਣੀ ਸਾਹਿਬ ਵਿਚ ਵਖ ਪਰੇਸ਼ਾਨ ਹਨ ਅਤੇ ਅਜਿਹੀ ਹਾਲਤ ਵਿਚ ਛੋਟੇ ਬਾਬਾ ਜੀ ਦੇ ਘਰ ਇਕ ਹੋਰ ਬੱਚੇ (ਠਾਕੁਰ ਉਦੇ ਸਿੰਘ ਜੀ: ਸੰ:) ਨੇ ਜਨਮ ਲਿਆ ਹੈ।

ਏਧਰ ਸਤਿਗੁਰੂ ਜੀ ਜੀਵਨ ਨਗਰ ਵਿਚ, ਇਸ ਅਤਿ ਲੋੜੀਂਦੇ ਸਮੇਂ ਬਿਮਾਰ ਹੋ ਗਏ ਹਨ। ਜਿਨ੍ਹਾਂ ਪਸ਼ੂਆਂ ਨੂੰ ਸਰਕਾਰੀ ਕਰੋਧ ਤੋਂ ਬਚਾਣਾ ਸੀ ਉਹਨਾਂ ਚੋਂ ਅਜੀਤ ਨਾਂ ਦੇ ਇਕ ਵਿਅਕਤੀ ਹੱਥੀਂ ਸੁਭੌਕੀ ਹੀ ਇਕ 'ਮੀਨਾ' ਨਾਮ ਦੀ ਗਊ ਬਚਾਉਂਦੇ ਬਚਾਉਂਦੇ ਮਰ ਗਈ ਹੈ।

੩-੪ ਅਗਸਤ ੧੯੫੯ ਨੂੰ, ਜਦੋਂ ਅਜੇ ਬਾਬਾ ਬੀਰ ਸਿੰਘ ਜੀ ਅਦਾਲਤ ਵਿਚ ਪੇਸ਼ ਨਹੀਂ ਸਨ ਹੋਏ, ਜੀਵਨ ਨਗਰ ਵਿਚ, ਨਾਮਧਾਰੀ ਡੇਰੀ ਫਾਰਮ, ਸਤਿਗੁਰਾਂ ਦੀਆਂ ਕੀਮਤੀ ਗਊਆਂ ਅਤੇ ਕੀਮਤੀ ਘੋੜੇ, ਲੰਹ-ਲੰਗਰ ਲਈ ਆਟਾ ਪੀਹਣ ਵਾਲੀ ਚੱਕੀ ਤੇ 'ਸਤਿਜੁਗ' ਦਾ ਪ੍ਰੈਸ ਕੁਰਕ ਕੀਤਾ ਗਿਆ ਸੀ। ੭ ਅਗਸਤ ਨੂੰ ਬਾਬਾ ਜੀ ਖ਼ੁਦ ਬਖ਼ੁਦ ਅਦਾਲਤ ਵਿਚ ਪੇਸ਼ ਹੋਏ ਅਤੇ ਇਸ ਤਰ੍ਹਾਂ ਇਸ ਕੇਸ ਦਾ ਇਕ ਚੱਕਰ ਮੁਕਾ।

ਹੁਣ ਸੁਆਲ ਜ਼ਮਾਨਤ ਦਾ ਸੀ।

ਨਾਮਧਾਰੀ-ਵਿਰੋਧੀ ਬਾਬਾ ਜੀ ਦੀ ਜ਼ਮਾਨਤ ਨਾ ਹੋਣ ਦੇਣ ਵਿਚ ਜ਼ੋਰ ਲਗਾ ਰਹੇ ਹਨ। ੧੧ ਅਗਸਤ ਮਜਿਸਟਰੇਟ ਨੇ ਤਾਰੀਖ਼ ਦਿਤੀ ਸੀ, ਪਰ ਉਸ ਦਿਨ ਬਹਿਸ ਸੁਣਕੇ, ਪਹਿਲਾਂ ਫੈਸਲੇ ਲਈ ਉਸ ਅੱਧਾ ਘੰਟਾ ਵਕਤ ਮੰਗਿਆ ਤੇ ਫਿਰ ਤੀਜੇ ਦਿਨ ਮੁੜ-ਪੇਸ਼ੀ ਲਈ ਕਿਹਾ। ਤੇ ਤੀਜੇ ਦਿਨ ੧੩ ਅਗਸਤ ਨੂੰ ਕਹਿ ਦਿਤਾ ਕਿ ਉਹ ਜ਼ਮਾਨਤ ਲੈਣ ਦਾ ਹੱਕ ਹੀ ਨਹੀਂ ਰਖਦਾ।

ਹੁਣ ਹਿਸਾਰ ਦਰਖਾਸਤ ਦਿਤੀ ਗਈ ਹੈ। ਬਾਬਾ ਜੀ ਵਡੇ ਇਸ ਮਸਲੇ ਵਿਚ ਭੱਜ ਨੱਸ ਕਰ ਰਹੇ ਹਨ।

ਸਤਿਗੁਰੂ ਜੀ ਦੀ ਕਾਇਆ ਬੜੀ ਕਮਜ਼ੋਰ ਹੋ ਗਈ ਹੈ।

**੧੭ ਅਗਸਤ ੧੯੫੯**

**ਸੰਤ ਰਤਨ ਸਿੰਘ**

ਸਤਿਗੁਰੂ ਜੀ ਦੇ ਬੁਖਾਰ ਲੱਥਣ ਦਾ ਅਜੇ ਕੋਈ ਲੱਛਣ ਨਹੀਂ। ਉਹਨਾਂ ਦੇ ਹਜ਼ੂਰੀ ਸੇਵਕ, ਸੰਤ ਰਤਨ ਸਿੰਘ, ਦੀ ਘਾਲਣਾ ਦੀ ਦਾਦ ਦਿਤੇ ਬਿਨਾਂ ਨਹੀਂ ਰਿਹਾ ਜਾ ਸਕਦਾ। ਅੱਜ ਛੇ ਦਿਨ ਹੋ ਗਏ ਹਨ ਕਿ ਉਹ ਰਾਤੀਂ ਕਦੇ ਸੁੱਤਾ ਨਹੀਂ। ਸਤਿਗੁਰਾਂ ਦੇ ਪੋਤਰੇ 'ਠਾਕਰ' ਜੀ ਦਾ ਵੀ ਉਹ ਪਿਆਰਾ ਹੈ। ਉਹ ਹਰ ਮਿੰਟ ਪਿਛੋਂ 'ਰਤਨ' ਕਹਿਕੇ ਆਵਾਜ਼ ਦਿੰਦੇ ਹਨ ਅਤੇ ਇਸ ਨੂੰ ਸਤਿਗੁਰੂ ਜੀ, ਭਾਈ ਵਜ਼ੀਰ ਸਿੰਘ ਅਤੇ ਠਾਕਰ ਜੀ ਲਈ ਦੌੜ ਭੱਜ ਕਰਨੀ ਪੈਂਦੀ ਹੈ।

**ਸਿਹਤ ਬਾਰੇ**

ਅੱਜ ਸੋਹਣ ਲਾਲ ਡਾਕਟਰ ਨੂੰ ਸਰਸਿਉਂ ਲਿਆਂਦਾ ਗਿਆ। ੧੧ ਵਜੇ ਦੇ ਕਰੀਬ ਉਹ ਵਾਪਸ ਪਰਤ ਗਿਆ

ਹੈ। ਪਤਾ ਲਗਾ ਹੈ ਕਿ ਉਹ ਨਾਮਧਾਰੀ-ਵਿਰੋਧੀ ਗਰੁਪ ਦਾ ਹੈ। ਉਹ ਸਤਿਗੁਰੂ ਜੀ ਨੂੰ ਟੀਕਾ ਲਾਉਣਾ ਚਾਹੁੰਦਾ ਸੀ, ਪਰ ਲਵਾਇਆ ਨਹੀਂ ਗਿਆ। ਉਸ ਦੀਆਂ ਦਿੱਤੀਆਂ ਗੋਲੀਆਂ ਵੀ ਨਹੀਂ ਵਰਤੀਆਂ ਗਈਆਂ। ੫੦ ਰੁਪੈ ਫੀਸ ਦੇ ਕੇ ਵਿਦਾ ਕਰ ਦਿਤਾ ਗਿਆ।

**੧੮ ਅਗਸਤ ੧੯੫੮**

**ਭੈਣੀ ਸਾਹਿਬ ਨੂੰ—**

ਬਾਬਾ ਜੀ ਛੋਟਿਆਂ ਦੀ ਜ਼ਮਾਨਤ ਹਿਸਾਰ ਦੇ ਸੈਸ਼ਨ ਕੋਰਟ ਵੀ ਨਹੀਂ ਲਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸਿਹਤ, ਭਾਵੇਂ ਅੱਧੀ ਰਾਤ ਤੋਂ ਪਿਛੋਂ ਇਕ ਵੇਰ ਸਖ਼ਤ ਖ਼ਰਾਬ ਹੋ ਗਈ ਸੀ, ਪਰ ਆਪ ਨੇ ਸਵੇਰ ਹੁੰਦੇ ਹੀ ਭੈਣੀ ਸਾਹਿਬ ਜਾਣ ਦੀ ਤਿਆਰੀ ਕਰ ਲਈ। ਕਹਿਣ ਲਗੇ : ਸਲਾਨਾ ਨਿਤਨੇਮ ਭੈਣੀ ਸਾਹਿਬ ਜਾਰੀ ਹੈ, ਹੁਣ ਏਥੇ ਨਹੀਂ ਰਿਹਾ ਜਾਂਦਾ। ਉਹਨਾਂ ਦੇ ਨਿਕਟ ਵਰਤੀ ਭਾਈ ਵਜ਼ੀਰ ਸਿੰਘ ਸੰਤ ਰਤਨ ਸਿੰਘ ਲਾਂਗਰੀ ਆਦਿ ਵੀ ਇਹ ਫੈਸਲਾ ਦਰੁਸਤ ਨਹੀਂ ਸਨ ਸਮਝਦੇ, ਪਰ ਹੁਕਮ ਮੰਨ ਕੇ, ਸਵੇਰੇ ਆਸਾ ਦੀ ਵਾਰ ਦੇ ਭੋਗ ਬਾਅਦ ਤਿਆਰੀ ਬੋਲ ਪਈ।

੧੪ ਅਗਸਤ ਤੋਂ ਅੱਜ ਤਕ ਬੜੀ ਗੰਭੀਰ ਹਾਲਤ ਵਿਚ ਸਤਿਗੁਰ ਰਹੇ ਪਰ ਜਦ ਅੱਜ ਮੈਂ ਸਵੇਰੇ ਕੋਠੀ ਵਿਚ ਦਰਸ਼ਨ ਕਰਨ ਲਈ ਗਿਆ ਤਾਂ ਹਜ਼ੂਰ ਗੁਟਕੇ ਤੋਂ ਨਿਤਨੇਮ ਦੀਆਂ ਬਾਣੀਆਂ ਪੜ੍ਹਦੇ ਮੇਰੇ ਵਲ ਵੇਖਕੇ ਮੁਸਕਰਾ ਪਏ। ਮੇਰੇ ਵੀ ਸਾਹ ਵਿਚ ਸਾਹ ਆਇਆ।

**ਅਸ਼ਕੇ ਹਿੰਮਤ ਦੇ—**

ਪੰਧ ਪੈਣ ਦਾ ਇਕ ਅਰਦਾਸਾ ਸਤਿਗੁਰੂ ਜੀ ਦੇ ਲੰਮੇ ਪਿਆਂ ਹੀ ਸੋਧਿਆ ਗਿਆ ਸੀ, ਪਰ ਸਤਿਗੁਰੂ ਜੀ ਨੇ ਉਠਕੇ ਦੁਬਾਰਾ ਅਰਦਾਸ ਕਰਨ ਲਈ ਕਿਹਾ। ਸੰਤ ਵਰਿਆਮ ਸਿੰਘ ਸੂਬਾ ਅਰਦਾਸ ਦੇ ਅੱਧ ਵਿਚ ਹੀ ਸਨ ਕਿ ਸੰਤ ਆਲਾ ਸਿੰਘ ਜੀ ਨੇ ਨਮਸਕਾਰ ਕਰ ਦਿਤੀ। ਇਹ ਜਾਣਦਿਆਂ ਕਿ ਸਤਿਗੁਰੂ ਜੀ ਦੀ ਸਿਹਤ ਬਹੁਤ ਢਿੱਲੀ ਹੈ, ਲੰਮਾ ਚਿਰ ਖਲਿਹਾਰਿਆ ਨ ਜਾਵੇ।

ਕਾਰ ਤਿਆਰ ਸੀ। ਆਪ ਪਿਛਲੀ ਸੀਟ ਤੇ ਕੱਲੇ ਹੀ ਤੁਰ ਕੇ ਜਾ ਬੈਠੇ। ਅੱਗੇ ਡਰਾਇਵਰੀ ਲਈ ਸੰਤ ਰਤਨ ਸਿੰਘ ਬੈਠ ਗਿਆ। ਪੰਡਿਤ ਖੁੰਡੀ ਵਾਲਾ ਹਕੀਮ, ਸੰਤ ਲਾਭ ਸਿੰਘ ਫੱਤੋ ਵਾਲ, ਸੂਬਾ ਵਰਿਆਮ ਸਿੰਘ ਜਮਸ਼ੇਰੀਆ ਤੇ ਠਾਕੁਰ ਦਲੀਪ ਸਿੰਘ ਜੀ ਵੀ ਏਸੇ ਕਾਰ ਵਿਚ ਬੈਠ ਕੇ ਚੱਲ ਪਏ। ਇਕ ਜੀਪ ਉਤੇ ਭਾਈ ਵਜ਼ੀਰ ਸਿੰਘ, ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ ਸਰਸਾ ਆਦਿਕ ਨਾਲ ਹੀ ਚੱਲ ਪਏ।

ਦੋਹ ਦਿਨਾਂ ਵਾਸਤੇ ਗੁਰਮੁਖ ਸਿੰਘ ਝੱਬਰ ਜੀਵਨ ਨਗਰ ਦਾ ਪ੍ਰਬੰਧਕ ਥਾਪਿਆ ਗਿਆ ਸੂਬਾ ਵਰਿਆਮ ਸਿੰਘ ਦੇ ਆਉਣ ਤਕ।

ਵੱਡੇ ਬਾਬਾ ਜੀ, ਸਵੇਰੇ, ਸਤਿਗੁਰਾਂ ਦੇ ਜਾਣ ਬਾਅਦ ਆ ਗਏ। ਪ੍ਰਸ਼ਾਦ ਪਾਣੀ ਛਕ ਕੇ ਉਹ ਹਿਸਾਰ ਬਾਬਾ ਜੀ ਛੋਟਿਆਂ ਦੀ ਜ਼ਮਾਨਤ ਦਾ ਪਤਾ ਕਰਨ ਲਈ ਚਲੇ ਗਏ। ਬਾਬਾ ਜੀ ਵਡੇ ਸ਼ਾਮ ਤਕ ਵਾਪਸ ਨਹੀਂ ਪਰਤੇ ਤੇ ਨਾ ਹੀ ਛੋਟਿਆਂ ਦੀ ਜ਼ਮਾਨਤ ਹੋਈ।

ਕਿਹਾ ਜਾਂਦਾ ਹੈ ਕਿ ਹੁਣ ਹਾਈਕੋਰਟ ਵਿਚ ਅਪੀਲ ਕੀਤੀ ਜਾਵੇਗੀ।

ਹਾਲਾਤ ਸਾਬਤ ਕਰਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਿਰੋਧਤਾ ਵਿਚ ਤੇ ਉਹਨਾਂ ਦੇ ਬੱਚਿਆਂ ਨੂੰ ਜ਼ਲੀਲ ਕਰਨ ਵਿਚ ਪੰਜਾਬ ਸਰਕਾਰ ਖ਼ੁਦ ਅੜੀ ਉਤੇ ਹੈ।

**੧੯ ਅਗਸਤ ੧੯੫੮**

**ਗੁਰਮੁਖ ਸਿੰਘ ਝੱਬਰ—**

ਅਜ ਸਵੇਰੇ ਸੰਤ ਗੁਰਮੁਖ ਸਿੰਘ ਝੱਬਰ, ਕਰੀਵਾਲਾ (ਹਿਸਾਰ) ਨੇ ਮੇਰੇ ਨਾਲ ਗੱਲਬਾਤ ਕੀਤੀ ਜਿਸ ਵਿਚ ਉਸ ਨੇ ਭੈਣੀ ਸਾਹਿਬ ਵਿਚ ਕੀਤੀ ਆਪਣੀ ਮੁਖ਼ਤਾਰੀ ਦਾ ਵੇਰਵਾ ਤੇ ਜ਼ਿਮੇਵਾਰੀਆਂ ਸੁਣਾਈਆਂ। ਮੇਰੇ ਇਹ ਪੁਛਣ ਤੇ ਕਿ ਤੁਹਾਡੇ ਕੋਲ ਚੰਗੇ ਮੰਦੇ ਹਰ ਪਰਕਾਰ ਦੇ ਬੰਦੇ ਆਉਂਦੇ ਰਹਿੰਦੇ ਸਨ ਤੁਸਾਂ ਕਿਸੇ ਨੂੰ ਸ਼ਰਾਬ ਆਦਿ ਤਾਂ ਨਹੀਂ ਦਿਤੀ? ਉਸ ਨੇ ਉੱਤਰ ਵਿਚ ਆਖਿਆ ਇਹ ਕਿਸੇ ਨਿਰਮੂਲ ਸ਼ੋਸ਼ਾ ਛੱਡਿਆ ਹੈ। ਨਾ ਸ਼ਰਾਬ ਪੀ ਕੇ ਆਉਣ ਦਿਤਾ ਤੇ ਨਾ ਹੀ ਅਜਿਹੀ ਹੋਰ ਕਰਤੂਤ ਕਰਨ ਦਿਤੀ ਹੈ। ਮੈਂ ਉਸਨੂੰ ਦੱਸਿਆ ਕਿ ਕਿਸੇ ਗੈਰ-ਨਾਮਧਾਰੀ ਨੇ ਅਜਿਹੀ ਬੇਤੁਕੀ ਲਾਈ ਸੀ, ਮੈਂ ਸੋਚਿਆ ਤਸਦੀਕ ਕਰ ਲਵਾਂ।

ਮੈਂ ਵੇਖਿਆ ਕਿ ਝੱਬਰ ਦਾ ਜਥਾ ਅਜੇ ਵੀ ਕਾਇਮ ਹੈ ਤੇ ਵੱਖ ਵੱਖ ਮਹਿਕਮਿਆਂ ਦੇ ਲੋਕ ਉਸ ਪਾਸ ਆਉਂਦੇ, ਨਮਸਕਾਰਾਂ ਕਰ ਕਰ ਉਸ ਤੋਂ ਕੰਮ ਪੁਛਦੇ ਤੇ ਜਿਵੇਂ ਭੌ ਖਾਂਦੇ ਹਨ। ਝੱਬਰ ਸਖ਼ਤ ਤਾਂ ਭਾਵੇਂ ਸੀ ਪਰ ਉਹ ਜਥੇਬੰਦਕ ਸਪਿਰਟ ਦਾ ਮਾਲਕ ਹੈ।

**੨੦ ਅਗਸਤ ੧੯੫੯—**

ਖਜ਼ਾਨ ਸਿੰਘ, ਮੇਰਾ ਛੋਟਾ ਭਾਈ, ਮਾਸਟਰ ਅਮਰੀਕ ਸਿੰਘ ਅੰਮ੍ਰਿਤਸਰ ਕਲਾਂ ਅਤੇ ਮੈਂ ਜੀਵਨ ਨਗਰੋਂ ਘੱਘਰ ਨਾਲੀ ਦਾ ਸਾਰਾ ਪਾਣੀ ਝਾਖ ਕੇ ਅੰਮ੍ਰਿਤਸਰ ਕਲਾਂ ਤੇ ਬੁਢੀ ਮਾੜੀ (ਰਾਮਪੁਰ) ਉਹ ਜ਼ਮੀਨ ਵੇਖਣ ਲਈ ਗਏ ਜੋ ਮਜੂਖੇੜੇ ਦੀ ਬੁਢੀ ਮਾੜੀ ਦੇ ਲਾਗੇ ਹੈ। ਇਸ ਬਾਬਤ ਸਤਿ ਗੁਰੂ ਜੀ ਨੇ ਮੈਨੂੰ ਖਰੀਦ ਲੈਣ ਦੀ ਸਲਾਹ ਦਿਤੀ ਸੀ। ਜ਼ਮੀਨ ਵਿਚ ਬਸ਼ਕ ਇਸ ਘੜੀ ਗੋਡੇ ਗੋਡੇ ਪਾਣੀ ਖੜਾ ਸੀ ਪਰ ਉਹ ਖਜ਼ਾਨ ਸਿੰਘ ਤੇ ਹੋਰ ਲੋਕਾਂ ਦੀ ਬੜੀ ਪਸੰਦ ਦੀ ਸੀ।

**੨੫ ਅਗਸਤ ੧੯੫੯—**

ਮੈਂ ਤਿੰਨ ਦਿਨ ਪਿੰਡ ਪੰਜਾਵੇ ਠਹਿਰ, ਭੈਣੀ ਸਾਹਿਬ ਪਹੁੰਚਣ ਲਈ ੬-੧੫ ਸ਼ਾਮ ਦੀ ਗੱਡੀ ਗਿੱਦੜ ਬਾਹਿਓਂ ਫੜ ਲਈ ਅਤੇ ਰਾਤੀਂ ਇਕ ਵਜੇ ਦੇ ਕਰੀਬ ਲੁਧਿਆਣੇ ਪਹੁੰਚ ਗਿਆ। ਬਾਕੀ ਰਾਤ ਨਾਮਧਾਰੀ ਧਰਮਸਾਲਾ ਦੀ ਸ਼ਰਨ ਵਿਚ ਬਿਤਾਈ।

**੨੬ ਅਗਸਤ ੧੯੫੯**

**ਕਾਮਰੇਡ ਸੁਰਜੀਤ—**

ਸਵੇਰੇ ਮੂੰਹ ਹਨੇਰੇ ਹੀ ਸੰਤ ਪ੍ਰੀਤਮ ਸਿੰਘ ਪੱਦੀ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਨੂੰ ਨਾਲ ਲੈ ਕੇ ਇਕ ਟੈਕਸੀ ਤੇ ਲੁਧਿਆਣੇ ਆਏ । ਇਹਨਾਂ ਭੈਣੀ ਸਾਹਿਬ ਜਾਣਾ ਸੀ। ਪ੍ਰੀਤਮ ਸਿੰਘ ਹੁਰਾਂ ਨੂੰ ਜਦ ਹੀ ਮੇਰਾ ਪਤਾ ਲਗਾ, ਮੈਨੂੰ ਨਾਲ ਚਲਣ ਲਈ ਕਿਹਾ। ਇਸ ਸਫਰ ਵਿਚ ਮੈਂ ਕਾਮਰੇਡ ਸੁਰਜੀਤ ਜੀ ਨੂੰ ਨਾਮਧਾਰੀ ਪੰਥ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਨਾਲ ਕੈਰੋਂ ਸਰਕਾਰ ਦੀ ਵਧੀਕੀ ਦੀ ਸਹੀ ਤਸਵੀਰ ਪੇਸ਼ ਕੀਤੀ। ਇਸ ਨੂੰ ਕਾਮਰੇਡ ਸੁਰਜੀਤ ਨੇ ਸੱਚੇ ਦਿਲੋਂ ਮਹਿਸੂਸ ਕੀਤਾ ਕਿ ਸਰਕਾਰੀ ਧੱਕਾ ਸਤਿ-ਗੁਰਾਂ ਨੂੰ ਸਿਰਫ਼ ਹੇਠੀ ਦਿਖਾਣ ਦੀ ਕੋਸ਼ਿਸ਼ ਸਦਕਾ ਹੀ ਹੈ।

**ਅਭੁਕ ਸਤਿਗੁਰੂ—**

ਸਵੇਰ ਦੇ ਨਿਤ ਕਰਮ ਪਿਛੋਂ ਅਸੀਂ ਸਤਿਗੁਰਾਂ ਨੂੰ ਮਿਲੇ। ਆਪ ਦੀ ਸਿਹਤ ਭਾਵੇਂ ਅਜੇ ਕਮਜ਼ੋਰ ਹੀ ਸੀ ਪਰ ਕਾਮਰੇਡ ਜੀ ਨੂੰ ਉਹਨਾਂ ਸਾਰੇ ਹਾਲਾਤ ਤੋਂ ਵਾਕਫ਼ ਕਰਾਇਆ ਤੇ ਦੱਸਿਆ ਕਿ ਉਹ ਕੈਰੋਂ ਤੇ ਦੇਵੀ ਲਾਲ ਨਾਲ ਕਿਸੇ ਤਰ੍ਹਾਂ ਦੀ ਸੁਲ੍ਹਾ ਕਰਨ ਨੂੰ ਤਿਆਰ ਨਹੀਂ ਭਾਵੇਂ ਪਰਵਾਰ ਦੇ ਸਾਰੇ ਜੀ ਫਾਹੇ ਲਗ ਜਾਣ। ਕਾਮਰੇਡ ਨੇ ਆਪਣੀ ਇਖਲਾਕੀ ਸਹਾਇਤਾ ਤੇ ਹੋਰ ਪਾਰਲੀਮੈਂਟਰੀ ਜਤਨਾਂ ਵਾਸਤੇ ਸੇਵਾ ਪੇਸ਼ ਕਰਦਿਆਂ ੧੫ ਸਤੰਬਰ ਤਕ ਕਸ਼ਮੀਰੋਂ ਵਾਪਸ ਆਣ ਕੇ ਅਸੰਬਲੀ ਵਿਚ ਇਸ ਬਾਰੇ ਕੁਝ ਸਵਾਲ ਪੁਛਣ ਬਾਰੇ ਜ਼ਿਕਰ ਕੀਤਾ ।

ਸਤਿਗੁਰੂ ਜੀ ਤੋਂ ਆਗਿਆ ਲੈ ਕੇ ਉਹ ਵਿਦਾ ਹੋਏ। ਇਸ ਸਮੇਂ ਸਤਿਗੁਰੂ ਜੀ ਨੇ ਇਕ ਸਰਬ ਪਾਰਟੀ ਇਕੱਠ ਕਰਨ ਤੇ ੨ ਨਵੰਬਰ ਨੂੰ ਇਕ ਪਸ਼ੂ-ਮੇਲਾ ਕਰਨ ਬਾਬਤ ਵੀ ਆਪਣਾ ਮਨ ਕਾਮਰੇਡ ਸੁਰਜੀਤ ਨਾਲ ਸਾਂਝਾ ਕੀਤਾ।

**ਮੇਰੇ ਵਾਸਤੇ—**

ਸੁਰਜੀਤ ਜੀ ਦੇ ਜਾਣ ਪਿਛੋਂ ਸਤਿਗੁਰਾਂ ਮੈਨੂੰ ਸੱਦਕੇ ਸਨੇਹ ਦੇ ਸ਼ਬਦ ਆਖੇ। ਸਤਿਗੁਰਾਂ ਫ਼ਰਮਾਇਆ ਮੈਨੂੰ ਇਕ ਖਾਸ ਵਿਅਕਤੀ ਨੇ ਪਰਸੋਂ ਕਿਹਾ ਸੀ : ਕਵੀ ਦੀ 'ਸਤਿਜੁਗ' ਵਿਚ ਲੇਖਣੀ ਨੂੰ ਪਸੰਦ ਨਹੀਂ ਕੀਤਾ ਜਾਂਦਾ। ਵਿਸ਼ੇਸ਼ ਕਰ ਜਿਨ੍ਹਾਂ ਵਿਚ ਉਹ ਬਾਬਾ ਜੀ ਦੇ ਕੇਸ ਬਾਰੇ ਜ਼ਿਕਰ ਕਰਦਾ ਹੈ।

ਸਾਰਾ ਆਲਾ ਦੁਆਲਾ ਸਮਝਾ ਕੇ ਸਤਿਗੁਰੂ ਜੀ ਨੇ ਮੈਨੂੰ ਪੂਰਨ ਭਰੋਸਾ ਦਿੰਦਿਆ ਕਿਹਾ : ਹੁਣ ਕਈ ਤਰ੍ਹਾਂ ਦੀਆਂ ਗੱਲਾਂ ਚਲਣ ਗੀਆਂ। ਤੈਨੂੰ ਵੀ ਕਈ ਕਿਸਮ ਦੀਆਂ ਗੱਲਾਂ ਦਾ ਸਾਹਮਣਾ ਕਰਨਾ ਪਏਗਾ। ਕਈ ਪਾਸਿਓਂ ਤੇਰੇ ਵਾਸਤੇ ਗਲਤ ਮਾਹੌਲ ਰਚਿਆ ਜਾਵੇ ਗਾ। ਤੂੰ, ਜਦ ਤਕ ਮੈਂ ਤੈਨੂੰ ਆਪ ਜ਼ਬਾਨੀ ਕੁਝ ਨ ਕਰਾਂ, ਕਿਸੇ ਦੇ ਕਹੇ ਦਾ ਇਤਬਾਰ ਨ ਕਰੀਂ ।

ਮੈਨੂੰ ਇਕ ਚਿੱਤ ਹੋ ਕੇ ਏਸੇ ਤਰ੍ਹਾਂ ਡਿਊਟੀ (ਅਖਬਾਰ ਲਿਖਣਾ) ਨਿਬਾਹੁੰਦੇ ਜਾਣ ਲਈ ਆਖਿਆ।

ਪ੍ਰਸ਼ਾਦ ਛਕਣ ਤੋਂ ਪਹਿਲੇ, ਮਾਲਸ਼ ਅਤੇ ਇਸ਼ਨਾਨ ਕਰਨ ਵਕਤ ਸਤਿਗੁਰਾਂ ਮੇਰੀ ਜ਼ਮੀਨ ਬਾਬਤ ਵਧੇਰੇ ਪੁਛਗਿਛ ਕਰਕੇ ਫਰਮਾਇਆ : ਤੁਸੀਂ ਸਾਡੇ ਬੱਚੇ ਹੋ। ਨਿਸਚਿੰਤ ਰਹੋ। ਮੇਰਾ ਇਰਾਦਾ ਹੈ ਕਿ ਤੁਹਾਡੀ ਮਦਦ ਕੀਤੀ ਜਾਵੇ। ਤੂੰ ਭਾਵੇਂ ਕੁਝ ਵੀ (ਕਮਿਊਨਿਸਟ) ਰਹੁ, ਮੈਨੂੰ ਕੋਈ ਗਿਲਾ ਨਹੀਂ। ਹੱਥੀਂ ਪਾਲੇ ਓ। ਜੇ ਮੇਰੇ ਮਗਰ ਲਗ ਕੇ ਤੁਰੇ ਚੱਲਗੇ ਤਾਂ ਇਹੋ ਜ਼ਮੀਨ ਜੁ ਤੁਸਾਂ ੪੫ ਵਿਘੇ ਖਰੀਦਣੀ ਹੈ ਸਾਰੇ ਖਰਚੇ ਕਢਕੇ ਹਜ਼ਾਰਾਂ ਰੁਪਏ ਦੇਣ ਲਗ ਪਏਗੀ।

ਮੈਂ ਵੇਖਿਆ ਕਿ ਕਮਜ਼ੋਰੀ ਦੀ ਹਾਲਤ ਵਿਚ ਤੇ ਤਬੀਅਤ ਤੋਂ ਜ਼ਿਆਦਾ ਬੋਝ ਨ ਦੇਣ ਦੀ ਹਾਲਤ ਵਿਚ ਵੀ ਸਤਿਗੁਰੂ ਜੀ ਨੇ ਮੇਰੇ ਜ਼ਮੀਨ ਦੇ ਮਸਲੇ ਬਾਰੇ ਬਾਰ ਬਾਰ ਪੁਛਿਆ।

ਛੋਟੇ ਬਾਬਾ ਜੀ ਦੀ ਸਵੇਰੇ ਸਰਸੇ ਤਾਰੀਖ ਹੈ, ਹੋ ਸਕਦੈ ਜਮਾਨਤ ਵੀ ਹੋ ਜਾਵੇ। ਮੈਂ ਅੱਜ ਭੈਣੀ ਸਾਹਿਬੋਂ ਜੀਵਨ ਨਗਰ ਵਾਸਤੇ ਜਾ ਰਿਹਾ ਹਾਂ।

**੨੭ ਅਗਸਤ ੧੯੫੮ ਸਰਸਾ—**

ਸਾਰੀ ਰਾਤ ਦਾ ਸਫ਼ਰ ਕਰਕੇ ਮੈਂ ਸਵੇਰ ੯ ਵਜੇ ਸਰਸੇ ਪਹੁੰਚਿਆ।

੧੦. ੩੦ ਵਜੇ ਬਾਬਾ ਜੀ ਛੋਟੇ ਕਚਹਿਰੀ ਆਏ। ਮੇਰਾ ਜੀ ਨਹੀਂ ਕਰਦਾ ਸੀ, ਪਰ ਵੇਖਣ ਨੂੰ ਇਹ ਮਿਲਿਆ ਕਿ ਉਹਨਾਂ ਨੂੰ ਹਥਕੜੀ ਲਗੀ ਹੋਈ ਸੀ। ਸਿਪਾਹੀ ਨਾਲ ਆ ਰਿਹਾ ਸੀ। ਹੋਰ ਵੀ ਕਈ ਕੜੀ-ਪਾਰਟੀਆਂ ਨਾਲ ਚਲ ਰਹੀਆਂ ਸਨ। ਬਹੁਤ ਸਾਰੇ ਨਾਮਧਾਰੀ ਬਾਬਾ ਜੀ ਦੇ ਦਰਸ਼ਨਾਂ ਨੂੰ ਆਏ ਹੋਏ ਸਨ ਤੇ ਲਗ ਭਗ ੧੦੦ ਕੁ ਨਾਮਧਾਰੀਆਂ ਦੀ ਦਫ਼ਾ ੧੦੭, ੧੫੧ ਵਿਚ ਅਜ ਤਾਰੀਖ ਵੀ ਸੀ।

ਹਜੂਮ ਵੰਨ ਸੁਵੰਨੀਆਂ ਗੱਲਾਂ ਕਰ ਰਿਹਾ ਸੀ।

ਜਦ ਬਾਬਾ ਜੀ ਦੀ ਪੇਸ਼ੀ ਹੋਈ ਤਾਂ ਅਦਾਲਤ ਦਾ ਸਾਰਾ ਅੰਦਰ-ਬਾਹਰ ਭਰ ਗਿਆ। ਮਜਿਸਟਰੇਟ ਨੇ ਉਚੇਚਾ ਹੁਕਮ ਦੇ ਕੇ ਨਾਮਧਾਰੀਆਂ ਤੇ ਕੁਝ ਚੂਜਿਆਂ ਨੂੰ ਅਦਾਲਤ-ਕਮਰਿਉਂ ਬਾਹਰ ਕਢਵਾਇਆ।

ਅੱਜ ਮੈਂ ਵੀ ਅਦਾਲਤ ਕਮਰੇ ਵਿਚ ਗਿਆ। ਬਾਬਾ ਜੀ ਕੜੀ ਲਗੇ ਖਲੋਤੇ ਸਨ। ਆਪ ਦੇ ਪਿਛੇ ਕੁਰਸੀ ਪਈ ਸੀ। ਪਰ ੧੫-੨੦ ਮਿੰਟ ਜਦ ਤਕ ਵੀ ਕਾਰਵਾਈ ਚਲਦੀ ਰਹੀ, ਬਾਬਾ ਜੀ ਖਲੋਤੇ ਹੀ ਰਹੇ। ਮੈਜਿਸਟਰੇਟ ਅਗਰਵਾਲ ਨੇ ਪੀ. ਏ. ਤੋਂ ਅਜ ਮੁਕਦਮੇ ਦੇ ਕਾਗਜ਼ ਹੀ ਲਏ ਤੇ ਦੋ ਸਤੰਬਰ ਦੀ ਤਾਰੀਖ ਦੇ ਦਿਤੀ। ਇਸ ਤੋਂ ਪਿਛੋਂ ਛੇਤੀ ਹੀ ਸਭ ਬਾਹਰ ਆ ਗਏ ਅਤੇ ਆਪਣੇ ਘਰਾਂ ਵਿਹਾਰਾਂ ਨੂੰ ਚਲੇ।

ਬਾਬਾ ਜੀ ਨੇ ਮੈਨੂੰ ਮਿਲਣ ਵਾਸਤੇ ਲਉਢੇ ਵੇਲੇ ਚਾਰ ਵਜੇ ਸਦਿਆ।

ਸਾਰਾ ਦਿਨ ਸਰਸੇ ਭਟਕਦਿਆਂ ੪-੩੦ ਵਜੇ ਬਾਬਾ ਜੀ ਨੂੰ ਜੇਲ੍ਹ ਵਿਚ ਮਿਲਿਆ ਜੇਲ ਕਰਮਚਾਰੀਆਂ ਨੇ ਬਾਬਾ ਜੀ ਨੂੰ ਮਿਲਣ ਵਾਲਿਆਂ ਤੋਂ ਕੁਝ ਨਾ ਕੁਝ ਝਾੜਨ ਦਾ ਇਕ ਪੇਸ਼ਾ ਹੀ ਬਣਾ ਰਖਿਆ ਹੈ। ਪਰ ਮੈਂ ਤਾਂ ਛੇ ਆਨੇ ਮਿਲਣ ਫੀਸ ਦੇ ਕੇ ਬਾਬਾ ਜੀ ਨਾਲ ਮੁਲਾਕਾਤ ਕਰ ਲਈ। ਬਾਬਾ ਜੀ ਨੇ ਮੈਨੂੰ ਮੇਰੇ ਲਿਖੇ ਇਕ ਦੋ ਲੇਖਾਂ ਬਾਬਤ ਦਸ ਕੇ ਇਹ ਵੀ ਚਿਤਾਵਨੀ ਕਰਾਈ ਕਿ ਇਕ ਹਲਕੇ ਨੂੰ ਮੇਰੇ ਲਿਖਣ ਤੇ ਇਤਰਾਜ਼ ਹੈ।

ਰਾਤੀਂ ਪੌਣੇ ਗਿਆਰਾਂ ਵਜੇ ਇਕ ਜੀਪ ਤੇ ਜੀਵਨ ਨਗਰ ਪਹੁੰਚ ਗਿਆ।

**੩੧ ਅਗਸਤ ੧੯੫੮ ਭੈਣੀ ਸਾਹਿਬ**

ਬੜੀ ਆਉਖਿਆਈ ਨਾਲ ਰਾਤ ਦਾ ਸਫਰ ਕੀਤਾ। ਜੀਵਨ ਨਗਰੋਂ ਸਰਸਾ ਤਾਂ ਉਂਜ ਹੀ ਦੁਰਗਮ ਘਾਟੀ ਪਾਰ ਕਰਨੀ ਹੁੰਦੀ ਹੈ। ਸਰਸਿਉਂ ਬਠਿੰਡੇ ਤਕ ਗੱਡੀ ਤੇ ਰੇਤ ਫੱਕੀ। ਸੌਣ ਲਈ, ਗੱਡੀ ਵਿਚ ਨਾ ਬਠਿੰਡਿਉਂ ਹੀ ਥਾਂ ਮਿਲਿਆ ਨਾ ਧੂਰੀ ਤੋਂ। ਭੁੱਖੇ ਭਾਣੇ, ਭੱਸ ਖੇਹ ਖਾਂਦਿਆਂ ਪੌਣੇ ਇਕ ਵਜੇ ਲੁਧਿਆਣੇ ਪੁੱਜੇ। ਮੇਰੇ ਨਾਲ ਅਮਰੀਕ ਸਿੰਘ ਸਰਸਾ ਸੀ। ਦੁੱਧ ਦਾ ਅੱਧ ਅੱਧ ਸੇਰ ਪੀ ਸੌਣ ਜੋਗੇ ਹੋਏ ਤੇ ਰਾਤ ਨਾਮਧਾਰੀ ਧਰਮਸ਼ਾਲਾ ਵਿਚ ਜਾ ਸੁੱਤੇ।

ਸਵੇਰੇ ਬਸ ਤੇ ਬੈਠੇ ਭੈਣੀ ਸਾਹਿਬ ਪਹੁੰਚੇ। ਸਤਿਗੁਰਾਂ ਦੇ ਦਰਸ਼ਨ ਕੀਤੇ। ਖੁਸ਼ੀਆਂ ਮਿਲ ਗਈਆਂ। ਸਤਿਗੁਰੂ ਜੀ ਪਾਸ ਇਕ ਜੋੜੀ (ਤਬਲੇ) ਵਾਲਾ ਬੈਠਾ ਸੀ, ਵਾਜੇ ਤੇ ਸੰਤ ਬਲਵੰਤ ਸਿੰਘ ਮਸ਼ੀਨਮੈਨ ਉਂਗਲਾਂ ਫੇਰ ਰਿਹਾ ਸੀ। ਸਤਿਗੁਰਾਂ ਮੈਨੂੰ ਕੁਝ ਗਾਉਣ ਲਈ ਬਚਨ ਕੀਤਾ। ਮੇਰੇ 'ਭੁੱਲ ਗਿਆ ਹਾਂ' ਕਹਿਣ ਤੇ ਆਪ ਨੇ ਫਰਮਾਇਆ। ਕੋਈ ਕਮਿਊਨਿਸਟਾਂ ਵਾਲਾ ਈ ਸੁਣਾ ਦੇ। ਅਸੀਂ ਉਹ ਵੀ ਸੁਣ ਲਵਾਂਗੇ।

ਬਾਬੇ ਮਹੇਲੀ ਵਾਲੇ ਨੇ ਦੋ ਗੀਤਾਂ ਸੁਣਾਈਆਂ।

ਸਤਿਗਰੂ ਜੀ ਨੂੰ ਦੁਪਹਿਰ ਵੇਲੇ ਜਦ ਉਹ ਮਾਲਿਸ਼ ਕਰਵਾ ਰਹੇ ਸਨ, ਮੈਂ ਅਰਜ਼ ਕੀਤੀ : ਮੈਂ ਕਮਿਉਨਿਸਟ ਸਾਥੀਆਂ ਰਾਹੀਂ ਅਸੈਂਬਲੀ ਵਿਚ ਸਾਡੇ ਨਾਲ ਹੋ ਰਹੇ ਧਕੇ ਬਾਬਤ ਕੁਝ ਨੁਕਤੇ ਪੇਸ਼ ਕਰਨਾ ਚਾਹੁੰਦਾ ਹਾਂ। ਮੈਂ ਤੇ ਅਮਰੀਕ ਸਿੰਘ. ਏਸੇ ਕਰਕੇ ਏਥੇ ਆਏ ਹਾਂ।

ਸਤਿਗੁਰੂ ਜੀ ਜ਼ਰਾ ਰੋਹ ਵਿਚ ਆ ਗਏ। ਕਹਿਣ ਲਗੇ ਅਜੇ ਕੁਝ ਕਰਨ ਦੀ ਲੋੜ ਨਹੀਂ। ਅਸੀਂ ਕਿਸੇ ਪਾਰਟੀ ਵਿਚ ਰਲਣਾ ਨਹੀਂ ਚਾਹੁੰਦੇ। ਵਿਚੋਂ ਭਾਵੇਂ ਕਿਸੇ ਦੇ ਹੋਈਏ।

ਸਤਿਗੁਰੂ ਜੀ ਰਾਤੀਂ ਬੀੜ ਮਠਾਹੜੂ ਗਏ ਅਤੇ ਗੂੜੀ ਰਾਤ ਤਕ ਵਾਪਸ ਭੈਣੀ ਸਾਹਿਬ ਆ ਗਏ।

**੧ ਸਤੰਬਰ ੧੯੫੮—**

ਦਿਨ ਬੜਾ ਸੁਹਣਾ, ਠੰਢਾ ਅਤੇ ਨਮੀ ਵਾਲਾ ਹੈ

ਮਾੜੀ ਮਾੜੀ ਬੂੰਦਾਂ ਬਾਂਦੀ ਵੀ ਹੋਈ।

**ਭਾਈ ਮੰਗਲ ਸਿੰਘ—**

ਏਥੇ ਭਾਈ ਮੰਗਲ ਸਿੰਘ ਜੀ ਹੁਸ਼ਿਆਰਪੁਰ ਵਾਲ ਲੰਗਰ ਵਲੋਂ ਮੇਰਾ ਖਿਆਲ ਰਖਦੇ ਹਨ। ਇਹਨਾਂ ਮਹਾਂਪੁਰਸ਼ਾਂ ਨੂੰ ਤਕਿਆ ਹੈ ਕਿ ਇਹ ਅਣਥਕ ਤੌਰ ਤੇ ਖਿੜੇ ਮਥੇ ਲੰਗਰ ਦੀ ਸੇਵਾ ਕਰਦੇ ਰਹਿੰਦੇ ਹਨ। ਕਿਸੇ ਦੇ ਵਿਚਾਰ ਤੇ ਧਰਮ ਦੀ ਵਿਚਾਰ ਕੀਤੇ ਬਿਨਾਂ ਲੋੜਵੰਦ ਨੂੰ ਲੰਗਰ ਚੋਂ ਸਮਾਨ ਦਿੰਦੇ ਹਨ। ਇਹ ਨਹੀਂ ਕਿ ਮੇਰੇ ਨਾਲ ਹੀ ਵਤੀਰਾ ਅੱਛਾ ਹੈ, ਹੋਰਨਾਂ ਨਾਲ ਵੀ ਮਿੱਠੇ ਤੇ ਉਸਾਰੂ ਰਵਈਏ ਨੂੰ ਸਦਾ ਵੇਖਦੇ ਹਾਂ। ਇਹ ਭਾਈ ਜੀ ਹੀ ਜਦੋਂ ਸਤਿਗੁਰੂ ਜੀ ਭੈਣੀ ਸਾਹਿਬ ਹੋਣ, ਆਪ ਦੇ ਲੰਗਰ ਦੀ ਤਿਆਰੀ ਕਰਦੇ ਹਨ।

**ਸ੍ਰ: ਕੇਹਰ ਸਿੰਘ ਮਾਨ—**

ਅੱਜ ਸ੍ਰ: ਕੇਹਰ ਸਿੰਘ ਮਾਨ ਆਪਣੀ ਸੁਪਤਨੀ, ਬੀਬੀ ਧਰਮ ਅਤੇ ਦੋ ਬੱਚੀਆਂ, ਬੀਬਾ ਤੇ ਕੂਕੂ ਨਾਲ ਭੈਣੀ ਸਾਹਿਬ ਆਏ। ਮੇਰੇ ਬੜੇ ਸ਼ੁਭਚਿੰਤਕਾਂ ਚੋਂ ਹਨ। ਇਹਨਾਂ ਨੇ ਵੀ ਕਦੇ ਸ੍ਰੀ ਭੈਣੀ ਸਾਹਿਬ ਦੇ, ਜਿਸ ਵਿਚ ਅਸੀਂ ਬਚਪਨ ਵਿਚ ਪੜ੍ਹਦੇ ਰਹੇ, ਸਕੂਲ ਦਾ ਪ੍ਰਬੰਧ ਸੰਭਾਲਿਆ ਸੀ। ਉਸ ਸਮੇਂ ਮੈਂ ਉਹਨਾਂ ਤੋਂ ਕਾਫ਼ੀ ਕੁਝ ਸਿਖਿਆ ਸੀ। ਆਪ ਨੇ ਪਿਆਰ ਵੀ ਮੈਨੂੰ ਆਪਣੇ ਬੱਚਿਆਂ ਵਾਂਗ ਦਿਤਾ ਸੀ। ਹੁਣ ਵੀ ਜਦ ਕਦੇ ਆਪ ਅਤੇ ਬੀਬੀ ਧਰਮ ਮਿਲਦੇ ਹਨ ਉਸੇ ਉਤਸ਼ਾਹ ਅਤੇ ਪਿਆਰ ਨਾਲ ਹੀ। ਅਜ ਕਲ ਸ਼ਾਇਦ ਆਪ ਛੁਟੀ ਤੇ ਹਨ—ਪਰ ਪਿਛੇ ਜਿਹੇ ਆਪ ਮਜਿਸਟਰੇਟ ਸਨ, ਫੀਰੋਜ਼ਪੁਰ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਭਗਤ ਹਨ। ਦਿਲੋਂ ਮਨੋਂ ਉਹਨਾਂ ਨੂੰ ਪਿਆਰਦੇ ਸਤਿਕਾਰਦੇ ਅਤੇ ਉਹਨਾਂ ਦੀ ਰਜ਼ਾ ਨੂੰ ਸਮਝਦੇ ਹਨ। ਸਾਨੂੰ ਪਰਸਪਰ ਮਿਲਕੇ ਬੜੀ ਖੁਸ਼ੀ ਹੋਈ।

ਉਹਨਾਂ ਸਤਿਗੁਰਾਂ ਦੇ ਦਰਸ਼ਨ ਕਰਨ ਤੋਂ ਬਾਅਦ ਦੱਸਿਆ ਕਿ ਸਤਿਗੁਰੂ ਜੀ ਨੂੰ ਅਜਿਹੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਵੀ ਆਉਂਦਾ ਹੈ, ਜਿਸ ਵਿਚ ਉਹਨਾਂ ਕਿਸੇ ਨੂੰ ਵਰਤਨਾ ਵੀ ਹੁੰਦਾ ਹੈ ਤੇ ਉਸ ਨਾਲ ਭੇਤ ਵੀ ਸਾਂਝਾ ਨਹੀਂ ਕਰਨਾ ਜਾਂ ਵਿਸ਼ਵਾਸ ਨਹੀਂ ਕਰਨਾ ਹੁੰਦਾ। ਇਕ ਸਜਣ ਦਾ ਨਾਮ ਲੈ ਕੇ ਉਸਦੀ ਪੁਜੀਸ਼ਨ ਦਸੀ ਕਿ ਅੱਜ ਕਲ ਉਸ ਨਾਲ ਵੀ ਇਵੇਂ ਵਰਤਿਆ ਜਾ ਰਿਹਾ ਹੈ।

**ਸਿਹਤ ਸਤਿਗੁਰਾਂ ਦੀ—**

ਸਤਿਗੁਰੂ ਜੀ ਅੱਜ ਸਿਹਤ ਵਲੋਂ ਏਨੇ ਤਕੜੇ ਸਨ ਕਿ ੩-੩੦ ਵਜੇ ਦੇ ਸਾਂਝੇ ਨਿਤਨੇਮ ਵਿਚ ਆਪ ਆਏ। ਪਹਿਲੇ ਸਾਰੇ ਦਿਨ ਵਿਚ ਜਦੋਂ ਤੋਂ (੬ ਅਸੂ) ਸਤਿਗੁਰੂ ਜੀ ਏਥੇ ਆਏ ਹਨ, ਦੀਵਾਨ ਵਿਚ ਵੀ ਘੱਟ ਵੱਧ ਜਾਂਦੇ ਪਰ ਸਮੂਹਿਕ ਨਿਤਨੇਮ ਵਿਚ ਤਾਂ ਉੱਕਾ ਹੀ ਨਹੀਂ ਆਏ। ਅੱਜ ਤਾਂ ਸ਼ਾਮ ਦੇ ਦੀਵਾਨ ਵਿਚ ਵੀ ਪਧਾਰੇ।

**੨ ਸਤੰਬਰ ੧੯੫੯**

**ਹਰਚਰਨ ਸਿੰਘ ਦਿੱਲੀ—**

ਮੈਂ ਅਤੇ ਗੁਰਦੇਵ ਸਿੰਘ (ਸਪੁਤਰ ਸ੍ਰ: ਸੰਤਾ ਸਿੰਘ ਬੀੜ) ਅੱਜ ਸ੍ਰ: ਕੇਹਰ ਸਿੰਘ ਮਾਨ ਦੇ ਪਾਸ ਹੁੰਦਿਆਂ ਬਤੌਰ ਸਲਾਹਕਾਰ ਹੀ ਕੰਮ ਕਰਦੇ ਰਹੇ। ਕੰਮ ਦਾ ਬਹੁਤਾ ਬੋਝ ਸੰਤ ਹਰਭਜਨ ਸਿੰਘ, ਵਿਨੈ ਨਗਰ, ਦਿੱਲੀ (ਸੰਤ ਜਗਤ ਸਿੰਘ ਦਰਜ਼ੀ ਭੈਣੀ ਸਾਹਿਬ ਦਾ ਭਣੇਵਾਂ) ਤੇ ਰਿਹਾ। ਇਹ ਸੱਜਣ ਸਟੈਨੋ ਟਾਈਪਿਸਟ ਹਨ। ਸ੍ਰ: ਕੇਹਰ ਸਿੰਘ ਇਸਨੂੰ ਡਿਕਟੇਟ ਕਰਵਾਂਦੇ ਰਹੇ ਅਤੇ ਇਹ ਸ਼ਾਰਟ ਹੈਂਡ ਲਿਖਦਾ ਰਿਹਾ। ਅਤੇ ਫਿਰ ਲਗਭਗ ੨੪ ਕਾਪੀਆਂ ਤੋਂ ਉਲਟਾ ਕੇ, ਅੰਗਰੇਜ਼ੀ ਦੇ ੧੫ ਫੁਲਸਕੇਪ ਕਾਗਜ਼ ਟਾਈਪ ਕੀਤੇ। ਸਾਰਾ ਦਿਨ ਬਿਨ-ਅਕੇਵਿਉਂ ਕੰਮ ਕੀਤਾ।

ਸ਼ਾਮ ਨੂੰ ਕੰਮ ਦੀ ਸਮਾਪਤੀ ਤੇ ਜਦੋਂ ਮੈਂ ਸਤਿਗੁਰਾਂ ਦੇ ਦਰਸ਼ਨ ਲਈ ਸੰਤ ਹਰਭਜਨ ਸਿੰਘ ਨੂੰ ਲੈ ਗਿਆ ਤਾਂ ਸਤਿਗੁਰੂ ਜੀ ਪ੍ਰਸੰਨ ਮੁਦਰਾ ਵਿਚ ਬੈਠੇ ਹੋਏ ਸਨ। ਮੈਂ ਸਿੰਘ ਦੀ ਪ੍ਰਸੰਸ਼ਾ ਕੀਤੀ। ਸਿਖ ਦੇ ਸਤਿਗੁਰਾਂ ਦੇ ਖੁਲੇ ਦਰਸ਼ਨ ਕਰਨ ਦੇ ਚਾਅ ਲਹਿ ਗਏ। ਇਹ ਰਾਤ ਦਾ ਸਮਾਂ ਸੀ।

**ਮੁਕਦਮੇ ਦੀ ਜਿੱਤ—**

ਏਸੇ ਵਕਤ, ਇਕ ਭਾਰੀ ਖੁਸ਼ੀ ਦੀ ਖ਼ਬਰ ਸਤਿਗੁਰੂ ਜੀ ਨੂੰ ਮਿਲ ਗਈ। ਸੁਣ ਕੇ ਆਪ ਨੂੰ ਗਿਠ ਗਿਠ ਲਾਲੀ ਚੜ੍ਹ ਗਈ। ਖ਼ਬਰ ਸੀ, ਬੀੜ ਦੇ ਕੇਸ ਦਾ, ਹਾਈਕੋਰਟ ਵਿਚੋਂ ਸਤਿਗੁਰਾਂ ਦੇ ਹੱਕ ਵਿਚ ਫੈਸਲਾ ਹੋ ਜਾਣਾ। ਏਥੋਂ ਦੀ ਹਜ਼ਾਰਾਂ ਏਕੜ ਜ਼ਮੀਨ ਸਤਿਗੁਰਾਂ ਨੇ ੧੧੨ ਦੇ ਕਰੀਬ ਗ਼ਰੀਬ ਨਾਮਧਾਰੀਆਂ ਵਿਚ ਵੰਡ ਦਿਤੀ ਸੀ—ਦੂਜੇ ਪਾਸੇ ਇਸ ਜ਼ਮੀਨ ਤੇ ਮੁਕਦਮਾ ਚਲਦਾ ਸੀ। ਇਹ ਬੀੜ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੇ ਆਪਣੇ ਘਰ ਟਿੱਕਾ ਪ੍ਰਤਾਪ ਸਿੰਘ ਦੇ ਹੋਣ ਤੇ ਗੁਰਦੁਆਰਾ ਭੈਣੀ ਸਾਹਿਬ ਨੂੰ ਭੇਟਾ ਕੀਤੀ ਸੀ। ਸ੍ਰੀ ਬ੍ਰਿਸ਼ਭਾਨ (ਸਾਬਕਾ ਵਜ਼ੀਰ ਪੈਪਸੂ) ਤੇ ਸ੍ਰ: ਬਲਵੰਤ

ਸਿੰਘ ਚਨਾਰਥਲ ਆਦਿ ਸਰਕਾਰੀ ਅਸਰ ਰਸੂਖ ਨਾਲ ਸਤਿਗੁਰਾਂ ਤੋਂ ਇਹ ਜ਼ਮੀਨ ਖੋਹਣਾ ਚਾਹੁੰਦੇ ਸਨ।

ਇਸ ਖ਼ਬਰ ਨੇ ਸਤਿਗੁਰਾਂ ਅਤੇ ਨਾਮਧਾਰੀਆਂ ਲਈ ਚੰਗੀਆਂ ਖਬਰਾਂ ਦਾ ਮੂੰਹ ਬੰਨ੍ਹ ਦਿਤਾ ਲਗਦਾ ਹੈ। ਕਿਉਂਕਿ ੨ ਜੁਲਾਈ ਤੋਂ, ਜਦ ਤੋਂ ਭਾਈ ਘਸੀਟਾ ਸਿੰਘ ਦਾ ਕਤਲ ਹੋ ਗਿਆ ਸੀ। ਕੋਈ ਦਿਨ ਵੀ ਗੁਰੂ ਜੀ ਅਤੇ ਨਾਮਧਾਰੀਆਂ ਲਈ ਚੱਜ ਦਾ ਨਹੀਂ ਚੜ੍ਹਿਆ।

ਸਤਿਗੁਰਾਂ ਨੂੰ ਇਹ ਖ਼ਬਰ ਸ: ਸੰਤਾ ਸਿੰਘ ਦਰੋਗਾ ਬੀੜ ਨੇ ਆ ਕੇ ਦੱਸੀ। ਇਸ ਰਾਤੀਂ ਸਤਿਗੁਰੂ ਜੀ ਭਾਈ ਵਜ਼ੀਰ ਸਿੰਘ, ਸੰਤ ਲਾਭ ਸਿੰਘ ਵੱਤਾ, ਉਸਤਾਦ ਨਥਾ ਸਿੰਘ, ਦਰੋਗਾ ਸੰਤਾ ਸਿੰਘ ਨਾਲ ਖੂਬ ਹਾਸ ਬਿਲਾਸ ਕਰਦੇ ਰਹੇ।

**ਨਿਰੰਤਰਤਾ—**

ਗੋਲ ਛਪਰ, ਜਿਥੇ ਸਤਿਗੁਰਾਂ ਦਾ ਨਿਵਾਸ ਸੀ, ਮੈਨੂੰ ਅੱਜ ਸਤਿਗੁਰੂ ਜੀ ਨੇ ਦਸਿਆ ਕਿ ਮਗਰਲੀ ਡਾਢੀ ਅਸਵ-ਸਥ ਹਾਲਤ ਵਿਚ ਹੋਰ ਕੋਈ ਨਿਤਨੇਮ ਦੀ ਬਾਣੀ ਆਦਿ ਨਹੀਂ ਪੜ੍ਹ ਸਕੇ, ਜਾਂ ਥੋੜਾ ਨਿਤਨੇਮ ਕਰ ਲੈਂਦੇ—ਪਰ ਪੂਰਾ ਨਹੀਂ, ਹਾਂ, ਚੰਡੀ ਦੀ ਵਾਰ ਦਾ ਪਾਠ ਨਿਰਵਿਘਨਤਾ ਨਾਲ ਰੋਜ਼ਾਨਾ ਕੀਤਾ ਗਿਆ ਹੈ।

ਸਤਿਗੁਰਾਂ ਸਵੇਰੇ ਪੰਡਤ ਗੋਪਾਲ ਸਿੰਘ ਤਪਾ ਨੂੰ ਦਸਿਆ ਸੀ ਕਿ ਚੰਡੀ ਦੀ ਵਾਰ ਦਾ ਪਾਠ ਸੂਰਜ ਚੜ੍ਹਨ ਤੋਂ ਪਹਿਲੋਂ ਹੀ ਕਰਨਾ ਠੀਕ ਰਹਿੰਦਾ ਹੈ। ਸੂਰਜ ਚੜ੍ਹੇ ਤੋਂ ਬਾਅਦ ਕਰੀਏ ਤਾਂ ਲੜਾਈ ਜ਼ਰੂਰ ਹੋ ਜਾਂਦੀ ਹੈ। ਉਹਨਾਂ ਮਿਸਾਲ ਦਿਤੀ ਕਿ...ਸਿੰਘ ਨੇ (ਸਿੰਘ ਦਾ ਨਾਮ ਯਾਦ ਨਹੀਂ ਰਿਹਾ) ਇਕ ਦਿਨ ਦੁਪਹਿਰੇ ਹੀ ਚੰਡੀ ਦੀ ਵਾਰ ਦਾ ਪਾਠ ਕਰ ਲਿਆ, ਉਸ ਦਿਨ ਭੈਣੀ ਸਾਹਿਬ ਵਿਚ ਸਿਖਾਂ ਦੀਆਂ ਹੀ ਛੇ ਲੜਾਈਆਂ ਹੋ ਗਈਆਂ।

**ਪਟਿਆਲੇ ਨੂੰ ਮਿਸ਼ਨ—**

ਸੂਰਜ ਡੁਬਣੋਂ ਥੋੜਾ ਚਿਰ ਪਹਿਲਾਂ, ਸ: ਕੇਹਰ ਸਿੰਘ ਮਾਨ, ਸੰਤ ਇੰਦਰ ਸਿੰਘ ਚੱਕਰਵਰਤੀ ਤੇ ਪੰਡਿਤ ਗੋਪਾਲ ਸਿੰਘ ਤਪਾ, ਸੰਤ ਗੁਰਦੇਵ ਸਿੰਘ ਰਾਹੀਂ ਡਰਾਈਵ ਕੀਤੀ ਜਾ ਰਹੀ ਜੀਪ ਤੇ ਪਟਿਆਲੇ ਗਏ। ਉਥੇ ਪੰਜਾਬ ਕਾਂਗਰਸ ਐਗਜ਼ੈਕਟਿਵ ਦੀ ਮੀਟਿੰਗ ਸੀ। ਜਿਸ ਵਿਚ ਗਿਆਨੀ ਗੁਰਮੁਖ ਸਿੰਘ ਮੁਸਾਫਰ ਪ੍ਰਧਾਨ ਪੰਜਾਬ ਕਾਂਗਰਸ ਤੇ ਕਾਮਰੇਡ ਰਾਮ ਕਿਸ਼ਨ ਨੂੰ ਮਿਲਕੇ ਉਪਰਲੇ ਸੱਜਣਾਂ ਨੇ ਬਾਬਾ ਬੀਰ ਸਿੰਘ ਜੀ ਤੇ ਚਲਦੇ ਝੂਠੇ ਕੇਸ ਵਿਚ ਮਦਦ ਕਰਨ ਅਤੇ ਜੀਵਨ ਨਗਰ ਇਲਾਕੇ ਵਿਚ ਹੋ ਰਹੇ ਉਤਪਾਤਾਂ ਦੀ ਪੜਤਾਲ ਦੀ ਮੰਗ ਕਰਨੀ ਸੀ। ਇਹ ਪੁੱਛਣਾ ਸੀ ਕਿ ਤੁਸੀਂ ਸਾਡੀ ਮਦਦ ਜਾਂ ਪੜਤਾਲ ਕਰਦੇ ਹੋ ਕਿ ਨਹੀਂ।

ਅਗਲੀ ਗੱਲ, 'ਨਹੀਂ ਤਾਂ ਅਸੀਂ' ਬਾਰੇ ਸਤਿਗੁਰਾਂ ਮੈਨੂੰ ਸਮਝਾਇਆ ਕਿ 'ਅਸੀਂ ਇਸ ਤਰ੍ਹਾਂ ਦੀਆਂ ਤਿਖੀਆਂ ਗੱਲਾਂ ਨਹੀਂ ਕਰਦੇ। ਇਹ ਫੇਰ ਤੇ ਹੀ ਗੱਲ ਰਹੀ ਕਿ ਅਸਾਂ ਕੀ ਕਰਨਾ ਤੇ ਕੀ ਨਹੀਂ ਕਰਨਾ।'

ਅੱਜ ਬੂੰਦਾਂ ਬਾਂਦੀ ਤਾਂ ਚਲਦੀ ਹੀ ਰਹੀ।

**੩ ਸਤੰਬਰ ੧੯੫੯—**

ਸਵੇਰੇ ਹੀ ਮਿਹਰ ਸਿੰਘ, (ਆਕਲੀਆ) ਸਰਸਿਉਂ ਆ ਗਿਆ। ਕੱਲ੍ਹ ਕਚਹਿਰੀ ਵਿਚ ਮਜਿਸਟਰੇਟ ਨਹੀਂ ਆਇਆ। ਕੇਸ ਦੀ ਤਾਰੀਖ ੬ ਸਤੰਬਰ ਪੈ ਗਈ ਹੈ।

ਸ: ਕੇਹਰ ਸਿੰਘ ਮਾਨ ਆਦਿ ਸਵੇਰੇ ਹੀ ਵਾਪਸ ਭੈਣੀ ਸਾਹਿਬ ਆ ਗਏ। ਉਹਨਾਂ ਰਾਤੀਂ ਹੀ ਮੁਸਾਫਰ ਜੀ ਅਤੇ ਕਾਮਰੇਡ ਨਾਲ ਗੱਲ ਕਰ ਲਈ ਸੀ। ਪਰ ਮੈਂ ਕਿਸੇ ਤੋਂ ਇਹ ਨਹੀਂ ਸੁਣ ਸਕਿਆ ਕਿ ਉਹਨਾਂ ਇਹਨਾਂ ਨੂੰ ਕੀ ਜਵਾਬ ਦਿਤਾ।

ਰਾਤ ਇਕ ਦੋ ਵਾਰ ਬਾਰਸ਼ ਹੋ ਜਾਣ ਨਾਲ ਮੌਸਮ ਖੁਸ਼-ਗਵਾਰ ਹੋ ਗਿਆ।

**ਦਿਨ ਚਰਯਾ—**

ਸਤਿਗੁਰੂ ਪ੍ਰਤਾਪ ਸਿੰਘ ਜੀ ਹੁਣ ਨੌ-ਬਰ-ਨੌਰ ਹਨ। ਆਪ ਜੀ ਦਿਨ ਚਰਯਾ ਇਸ ਤਰ੍ਹਾਂ ਹੈ —

—ਜੰਗਲ ਜਾ, ਇਸ਼ਨਾਨ ਕਰ ਸਵੇਰੇ ੫ ਵਜੇ ਆਸਾ ਦੀ ਵਾਰ ਵਿਚ ਜਾਣਾ।

—ਵਾਰ ਤੋਂ ਆ ਕੇ ਥੋੜਾ ਕੁ ਸਮਾਂ ਲੇਟ ਜਾਣਾ।

—੭ ਵਜੇ ਇਕ ਵਾਰ ਭੈਣੀ ਸਾਹਿਬ ਲੰਗਰ ਨੂੰ ਮੱਥਾ ਟੇਕਣ ਜਾਣਾ। ਪਹਿਲੇ ਦਿਨ ਸਤਿਗੁਰਾਂ ਮੈਨੂੰ ਦਸਿਆ ਅੱਗੇ ਮਾਤਾ ਜੀ ਵੱਡੇ (ਮਾਤਾ ਜੀਉਣ ਕੌਰ ਜੀ) ਰੋਜ਼ਾਨਾ ਲੋਹ-ਲੰਗਰ ਨੂੰ ਮੱਥਾ ਟੇਕਣ ਜਾਂਦੇ ਸਨ। ਉਹਨਾਂ ਦੇ ਪੂਰਾ ਹੋ ਜਾਣ ਪਿਛੋਂ ਹੁਣ ਮੈਂ ਆਪ ਨੇਮ ਨਾਲ ਮੱਥਾ ਟੇਕਣ ਜਾਂਦਾ ਹਾਂ।

—੮ ਤੋਂ ੧੦ ਤਕ ਦਰਸ਼ਨ ਯਾਚਕਾਂ ਜਾਂ ਜ਼ਰੂਰੀ ਵਿਹਾਰੀਆਂ ਨਾਲ ਗੱਲ ਬਾਤ ਕਰਨਾ।

ਅਖਬਾਰ ਪੜ੍ਹਨੇ । ਨਵਾਂ ਜ਼ਮਾਨਾ, ਅਕਾਲੀ, ਅਕਾਲੀ ਪਤ੍ਰਿਕਾ, ਪ੍ਰਤਾਪ ਤੇ ਸਟੇਟਸਮੈਨ—ਇਹ ਅਖਬਾਰ ਸ੍ਰੀ ਨਸੀਬ ਸਿੰਘ ਮਾਧੀਆ ਰਾਹੀਂ ਰੋਜ਼ ਲੁਧਿਆਣੇ ਤੋਂ ਮੰਗਵਾ ਲਏ ਜਾਂਦੇ ਹਨ ।...ਕਦੇ ਕਦੇ ਰਾਗ ਵੀ ਸੁਣ ਲਿਆ ਜਾਂਦਾ ਹੈ ਏਸੇ ਵਕਤ । ਅੱਜ ਕਲ੍ਹ ਮੇਲ੍ਹੀ (ਫ਼ਗਵਾੜਾ) ਦਾ ਇਕ ਬਿਰਧ ਅੰਨਾ ਭਾਈ ਬਦਨ ਸਿੰਘ ਤਾਊਸ ਵਜਾਕੇ ਗਾਉਂਦਾ ਹੈ । ਵਿਚੋਂ ਵਾਰੀਤੇਂ, ਜੇ ਲੋੜ ਭਾਸੇ ਤਾਂ ਆਰਾਮ ਵੀ ਕਰ ਲੈਂਦੇ ਹਨ ।

—੧੧ ਤੋਂ ੧੨ ਵਜੇ ਤਕ ਪ੍ਰਸ਼ਾਦ ਪਾਣੀ ਛਕ ਕੇ ਫਿਰ ਕੁਝ ਸਮਾਂ ਵਿਸ਼ਰਾਮ ਕਰਦੇ ਹਨ । ਆਪ ਦਾ ਮੁਖ ਸ਼ੌਕ ਘੋੜਿਆਂ ਦੀਆਂ ਕਿਤਾਬਾਂ ਦਾ ਮੁਤਾਲਿਆ ਹੈ । ਉਹ ਕਿਤਾਬਾਂ ਸਵੇਰੇ ਅਤੇ ਫਿਰ ਹੁਣ ਆਰਾਮ ਕਰਨ ਲਗਿਆਂ ਜ਼ਰੂਰ ਵੇਖੀਆਂ ਜਾਂਦੀਆਂ ਹਨ ।

—੨-੩੦ ਤਕ ਆਰਾਮ ਕਰਕੇ ਬਿਰਾਜਦੇ ਹਨ ।

—੩-੩੦ ਦਿਨ ਢਲੇ ਤਕ ਕੰਮਾਂ ਕਾਰਾਂ ਵਾਲਿਆਂ ਨਾਲ ਨਜਿਠਦੇ ਹਨ ।

—੩-੩੦ ਤੋਂ ੪-੪੦ ਤਕ ਨਿਤਨੇਮ ਲਈ ਦੀਵਾਨ ਵਿਚ ਜਾਂਦੇ ਹਨ ।

੫ ਵਜੇ ਸ਼ਾਮ ਤਕ ਸ਼ਬਦ ਕੀਰਤਨ ।

—ਰਾਤ ਨੂੰ ਲੋੜ ਅਨੁਸਾਰ ਲਿਤੜਵਾ ਕੇ ੮-੩੦ ਜਾਂ ੯ ਵਜੇ ਨੀਂਦ ਨਾਲ ਏਕਾਗਰ ਹੁੰਦੇ ਹਨ ।

ਇਸ ਵਕਤ ਸਤਿਗੁਰਾਂ ਦਾ ਡੇਰਾ ਗੋਲ ਛੱਪਰ (ਰਾਮਦਾਸ ਪੁਰੇ) ਵਿਚ ਹੈ । ਇਹ ਵਿਸ਼ਵਾਸੀ ਸੇਵਕ ਪਾਸ ਰਹਿੰਦੇ ਹਨ : ਭਾਈ ਵਜ਼ੀਰ ਸਿੰਘ (ਪਰਮ ਹਜ਼ੂਰੀਆ), ਸੰਤ ਰਤਨ ਸਿੰਘ (ਹਜ਼ੂਰੀ ਲਾਂਗਰੀ), ਸਵਰਨ ਸਿੰਘ (ਲੰਮੀ ਦਾੜ੍ਹੀ)ਪਿ: ਨੌਕਰੀਆਂ ਜ਼ਿਲਾ ਸਿਆਲ ਕੋਟ ਅਤੇ ਅਜੀਤ ਸਿੰਘ (ਸਹਾਇਕ ਲਾਂਗਰੀ) ਸੰਤ ਲਾਭ ਸਿੰਘ ਫਤੇ ਵਾਲ, ਨੱਥਾ ਸਿੰਘ ਮੌਜੂ ਖੇੜਾ, ਸੰਤ ਸੋਹਣ ਸਿੰਘ ਮੁੱਛਲ ਅਤੇ ਪੰਡਿਤ ਗੋਪਾਲ ਸਿੰਘ ਤਪਾ । ਹੋਰ ਸਿਖ ਸਾਧ ਵੇਲੇ ਕੁਵੇਲੇ, ਲੋੜ ਅਨੁਸਾਰ ਏਥੇ ਆਉਂਦੇ ਹਨ ।

ਮੈਂ ਅੱਜ ੨-੩੦ ਵਜੇ ਜ਼ਰੂਰੀ ਸੁਨੇਹੇ ਲੈ ਸ੍ਰੀ ਜੀਵਣ ਨਗਰ ਲਈ ਆਗਿਆ ਲੈ ਲਈ ।

**੪ ਸਤੰਬਰ ੧੯੫੮ ਸਰਸਾ**

ਸਰਸੇ (ਹਿਸਾਰ) ਪਹੁੰਚ ਕੇ ਛੋਟੇ ਬਾਬਾ ਜੀ ਨਾਲ ਮੁਲਾਕਾਤ ਦਾ ਜਤਨ ਕੀਤਾ—ਪਰ ਅਕਾਰਥ ! ਜੇਲ ਦੇ ਦੇ ਸਿਪਾਹੀ ਵਗੈਰਾ ਕਾਫੀ ਲਾਲਚੀ ਹਨ । ਉਹਨਾਂ ਦਾ ਲਾਲਚ ਪੂਰਾ ਕਰਨ ਤੇ ਮਨ ਬਣਦਾ ਨਹੀਂ । ਯਾਦ ਨਹੀਂ ਕਿ ਕਦੇ ਮੈਂ ਕਿਸੇ ਨੂੰ ਕੋਈ ਲਾਲਚ ਜਾਂ ਵੱਢੀ ਦਿਤੀ ਹੋਵੇ —ਸੋ ਬੈਰੰਗ ਹੀ ਪਰਤ ਆਇਆਂ ।

**੧੦ ਸਤੰਬਰ ੧੯੫੮ ਸਫਰ**

ਛੇਤੀ ਹੀ ਮੀਂਹ ਪੈਣਾ ਸ਼ੁਰੂ ਹੋ ਗਿਆ ਤੇ ਅਸੀਂ ਭਿਜਦੇ ਭਿਜਦੇ ਹੀ ਲੰਬੀ ਅਪੜੇ, ਪੰਜਾਵਿਉਂ (ਮੇਰੇ ਪਿੰਡੋਂ) ਘੰਟੇ ਡੇਢ ਦੀ ਉਡੀਕ ਬਾਅਦ ਬਸ ਤੇ ਚੜ੍ਹ, ਗਿੱਦੜ ਬਾਹਾ ਤੋਂ ਗੱਡੀ (ਰੇਲ) ਲੈ ਬਠਿੰਡੇ ਪਹੁੰਚੇ । ਅਜ ਵੀ ਇਸ ਇਲਾਕੇ ਵਿਚ ਬਹੁਤ ਬਾਰਸ਼ ਹੋਈ ।

ਬਠਿੰਡੇ ਸਾਨੂੰ ਬਹੁਤ ਸਾਰੇ ਨਾਮਧਾਰੀ ਇਸਤਰੀਆਂ ਮਰਦ ਮਿਲੇ ਜਿਨ੍ਹਾਂ ਨੇ ਭੈਣੀ ਸਾਹਿਬ ਮੇਲੇ ਤੇ ਜਾਣਾ ਸੀ ।

ਰੇਲ ਦੇ ਅੰਮ੍ਰਿਤਸਰ ਜਾਂਦੇ ਡੱਬੇ ਵਿਚ ਬੈਠਿਆਂ ਇਕ ਜਬਰ ਜੰਗ ਔਰਤ ਦੀ ਉਸ ਮਰਦ ਨਾਲ ਮੁਠ ਭੇੜ ਤੋਂ ਸਬਕ ਲਿਆ ਜੋ ਉਪਰਲੇ ਤਖਤੇ ਤੇ ਸਾਮਾਨ ਨ ਰਖਣ ਦੇ ਕੇ ਖੁਦ ਸੌਣਾ ਚਾਹੁੰਦਾ ਸੀ । ਇਕ ਦਮ ਉਸ ਇਸਤਰੀ ਦੇ ਸਰਗਰਮ ਹਮਲੇ ਕਾਰਨ ਸਾਡੇ ਡੱਬੇ ਦੀ ਫਿਜ਼ਾ ਉਸ (ਇਸਤਰੀ) ਦੇ ਖਿਲਾਫ ਹੋ ਗਈ, ਭਾਵੇਂ ਬੋਲਿਆ ਕੋਈ ਨਾ । ਪਰ ਉਹ ਆਪਣੇ ਮਿਸ਼ਨ ਵਿਚ ਕਾਮਯਾਬ ਹੋ ਗਈ । ਉਸਦਾ ਰੌਲਾ ਪਾਉਂਦਿਆਂ ਦਾ ਗਲਾ ਬੈਠ ਗਿਆ । ਬਾਅਦ ਦੀਆਂ ਉਸ ਦੀਆਂ ਗੱਲਾਂ ਤੋਂ ਇਸ ਸਿੱਟੇ ਤੇ ਅਪੜਿਆ ਕਿ ਬੀਬੀ ਜੀ ਕਾਫ਼ੀ ਮੂੰਹ ਜ਼ੋਰ ਹਨ ਤੇ ਹਮੇਸ਼ਾਂ ਤਾਕਤ ਤੇ ਜਬੇਹ ਦੀ ਵਰਤੋਂ ਕਰਦੇ ਹਨ । ਉਸ ਰੇਸ਼ਮੀ ਪਹਿਰਾਵੇ ਵਾਲੀ ਔਰਤ ਦਾ ਖੱਦਰ ਧਾਰੀ ਕਾਂਗਰਸੀ ਪਤੀ ਉਸਦੇ ਅੱਗੇ ਚੂੰ ਨਹੀਂ ਕਰ ਸਕਦਾ ਅਤੇ ਉਸਦੀ ਹੰਗਾਮਾਬਾਜ਼ੀ ਵਿਚ ਵੀ ਉਹ ਚੁਪ ਹੀ ਰਿਹਾ । ਡਰਦਾ ਮਾਰਿਆ ਸਗੋਂ ਸਹਾਇਤਾ ਵੀ ਕਰ ਦਿੰਦਾ ਰਿਹਾ ।

ਪਰ ਅਸਾਂ ਸਭ ਮੁਸਾਫਰਾਂ ਨੇ ਇਕ ਰੌਲੇ ਰੱਪੇ ਤੋਂ ਖਾਮੋਸ਼ੀ ਨਾਲ ਆਪਣੀਆਂ ਥਾਵਾਂ ਬਣਾ ਲੈਣ ਦਾ ਲਾਭ ਉਠਾਇਆ ।

**੧੧ ਸਤੰਬਰ ੧੯੫੮ ਭੈਣੀ ਸਾਹਿਬ**

ਸਾਰੀ ਰਾਤ ਦੀ ਬੇ-ਆਰਾਮੀ ਬਾਅਦ ਇਕ ਵਜੇ ਲੁਧਿਆਣੇ ਆਏ । ਬਾਕੀ ਰਾਤ, ਨਾਲ ਆਏ ਨਾਮਧਾਰੀ ਇਸਤਰੀ ਪੁਰਸ਼ਾਂ ਨਾਲ ਸਟੇਸ਼ਨ ਤੇ ਹੀ ਪਾਸੇ ਮਾਰਦਿਆਂ

ਬਿਤਾਈ। ਚਾਰ ਵਜੇ ਸਵੇਰੇ ਹੀ ਫਿਰ ਬਾਰਸ਼ ਉਤਰ ਪਈ, ਪਰ ਲੋਹੜੇ ਦੀ। ਮਸਾਂ ਕਿਤੇ ਅੱਠ ਵਜੇ ਬਾਹਰ ਨਿਕਲਣ ਦਾ ਮੌਕਾ ਮਿਲਿਆ। ਥੋੜ੍ਹਾ ਚਿਰ ਮੀਂਹ ਥੰਮਿਆ ਤੇ ਅਸੀਂ ਸਭ ਲੁਧਿਆਣਾ ਦੇ ਸਮਰਾਲਾ ਅੱਡੇ ਤੋਂ ਆਕੇ ਭੈਣੀ ਸਾਹਿਬ ਲਈ ਆ ਬੱਸ ਤੇ ਚੜ੍ਹੇ। ਮੀਂਹ ਏਧਰ ਵੀ ਬਹੁਤ ਪਿਆ ਹੈ। ਬਿਨਾਂ ਭਿੱਜਣ ਤੋਂ ਹੀ ਭੈਣੀ ਸਾਹਿਬ ਪਹੁੰਚ ਗਏ।

ਡੇਰਾ ਸ੍ਰੀ ਜਸਵੰਤ ਸਿੰਘ ਦਰਜ਼ੀ ਦੇ ਚੁਬਾਰੇ ਤੇ ਲਾਕੇ ਮੈਂ ਹੀ ਸਤਿਗੁਰੂ ਜੀ ਨੂੰ ਕੋਠੀ ਵਿਚ ਜਾ ਕੇ ਮਿਲ ਸਕਿਆ। ਸਤਿਗੁਰਾਂ ਆਦਰ ਦੇ ਕੇ ਕੋਲ ਬੈਠਾਲ ਲਿਆ। ਇਸ ਮੌਕੇ ਪੰਦਰਾਂ ਵੀਹ ਸਰੀਰ ਹੋਰ ਵੀ ਸਨ।

ਫਿਰ ਮੈਂ ਸ੍ਰ: ਕੇਹਰ ਸਿੰਘ ਮਾਨ ਦੇ ਸਾਥ ਵਿਚ, ਸਤਿਗੁਰ ਜੀ ਦੇ ਹੁਕਮ ਅਨੁਸਾਰ ਚੰਡੀਗੜ੍ਹ ਲਈ ਚੱਲਿਆ। ਸ੍ਰ. ਮਾਨ ਦੀ ਕਾਰ ਵਿਚ ਮਾਨ ਜੀ, ਉਨ੍ਹਾਂ ਦੀ ਨੂੰਹ (ਪ੍ਰਕਾਸ਼), ਸੰਤ ਮੰਗਲ ਸਿੰਘ ਸ਼ਿਮਲਾ ਅਤੇ ਮੈਂ ਸਵਾ-ਛੇ ਵਜੇ ਭੈਣੀ ਸਾਹਿਬੋਂ ਤੁਰੇ। ਰਾਹ ਵਿਚ ਉਹਨਾਂ ਦੀ ਕਾਰ ਗੁਰਦੁਆਰਾ ਹੀ ਬਣ ਗਈ। ਇਸ ਗੁਰਦੁਆਰੇ ਵਿਚ, ਮੈਂ ਵੀ ਸਾਥ ਸੁਖਾਵਾਂ ਬਣਾਣ ਲਈ ਹਿੱਸਾ ਪਾਉਂਦਾ ਆਇਆ।

ਅੱਜ ਦਿਨੇ ਜਦੋਂ ਸਤਿਗੁਰ ਜੀ ਪਾਸ, ਭੈਣੀ ਸਾਹਿਬ ਡਾਕ ਆਈ ਤਾਂ ਮੈਂ ਵੀ ਕੋਲ ਸਾਂ। ਸਤਿਗੁਰਾਂ ਮੈਨੂੰ ਡੇਹਰਾਦੂਨ ਵਾਲੀ ਕੋਠੀ ਬਾਬਤ ਦੱਸਦਿਆ ਕਿਹਾ: ਮੈਂ ਖੁਦ ਜਾ ਕੇ ਕੋਠੀ ਵੇਖਣਾ ਚਾਹੁੰਦਾ ਸਾਂ। ਭਾਵੇਂ ਸੇਠ (ਸੁਹੇਲ ਸਿੰਘ ਧੀਰ) ਹੁਰਾਂ ਵੀ ਉਸਨੂੰ ਤੱਕਣਾ ਸੀ। ਪਰ ਸੇਠਾਂ ਨੇ ਤਾਂ ਕੋਠੀ ਦੇ ਪੱਖੋਂ ਹੀ ਸਭ ਕੁਝ ਘੋਖਣਾ ਸੀ, ਮੈਂ ਉਸ ਨਾਲ ਖੁਲ੍ਹੀ ਤੇ ਖੂਬਸੂਰਤ ਥਾਂ ਵੀ ਚਾਹੁੰਦਾ ਸਾਂ। ਜਿਵੇਂ ਤੁਸੀਂ ਨਿਰੀ ਸੁਹਣੀ ਥਾਂ ਹੀ ਪਸੰਦ ਨਹੀਂ ਕਰਦੇ ਸੁਹਣੇ ਮੂੰਹਾਂ ਦੇ ਵੀ ਚਾਹਵਾਨ ਹੁੰਦੇ ਹੋ। ਇਹ ਕੋਠੀ ਸਤਿਗੁਰ ਜੀ ਆਪ ਖ਼ਰੀਦਣਾ ਲੋੜਦੇ ਸਨ ਪਰ ਉਨ੍ਹਾਂ ਆਪ ਵੇਖ ਇਸਨੂੰ ਪਸੰਦ ਨਹੀਂ ਕੀਤਾ।

**ਚੰਡੀਗੜ੍ਹ—**

ਰਾਤੀਂ ੮ ਕੁ ਵਜੇ ਅਸੀਂ ਚੰਡੀਗੜ੍ਹ ਅਪੜੇ। ਚੰਡੀਗੜ੍ਹ ਜਗਮਗਾ ਰਿਹਾ ਸੀ। ਇਕ ਨਵੇਲਾ ਤੇ ਅਨੂਠਾ ਸ਼ਹਿਰ। ਅੱਜ ਹੀ ਪੰਜਾਬ ਦੇ ਗਵਰਨਰ ਐਸ. ਪੀ. ਐਨ. ਸਿੰਘ ਦੀ ਵਿਦਾਇਗੀ ਪਾਰਟੀ ਸੀ। ਉਹਦੇ ਮਾਣ ਵਿਚ ਸਰਕਾਰੀ ਤੌਰ ਤੇ ਵਾਹਵਾ ਉਸਦਾ ਪ੍ਰਬੰਧ ਸੀ। ਮੈਂ ਰਾਤ ਅਲਾਣੀ ਮੰਜੀ ਤੇ ਕੱਟੀ, ਪਰ ਨਿਕਲ ਗਈ ਕਿਉਂਕਿ ਦੂਹ ਰਾਤਾਂ ਦਾ ਉਨੀਂਦਾ ਸੀ। ਮੱਛਰ ਨੇ ਜ਼ੋਰ ਅਜ਼ਮਾਈ ਤਾਂ ਬੜੀ ਕੀਤੀ ਪਰ ਗੂੜ੍ਹੀ ਨੀਂਦ ਨੇ ਮੈਨੂੰ ਅਹਿਲ ਬਣਾਈ ਰੱਖਿਆ।

ਇਹ ਕੋਠੀ ਤਾਂ ਸੰਤ ਮੰਗਲ ਸਿੰਘ ਦੀ ਹੀ ਸੀ ਪਰ ਉਹਨਾਂ ਦੀ ਰਿਹਾਇਸ਼ ਏਥੇ ਨਾ ਹੋਣ ਕਰਕੇ ਅਲਾਣੀ ਮੰਜੀ ਦਾ ਸੁੱਖ ਨਸੀਬ ਹੋਇਆ ਅਤੇ ਡਰ ਲੱਗ ਰਿਹਾ ਸੀ ਕਿ ਕਿਤੇ ਅਗਲੇ ਤਿੰਨ ਦਿਨ ਇਸੇ ਤਰ੍ਹਾਂ ਨਾ ਨਿਕਲਣ। ਹਾਲੇ ਰੋਟੀ ਵਲੋਂ ਵੀ ਰਾਤੀਂ ਅਜਿਹਾ ਹੀ ਰਿਹਾ। ਭਾਵੇਂ ਦਿਨ ਬੇਸੁਆਦ ਜਿਹਾ ਸੀ ਪਰ ਥੋੜੀ ਜਿਹੀ ਇਕਾਂਤ ਵੀ ਮਿਲਦੀ ਤਾਂ ਚੰਗੇ ਦਿਨਾਂ ਦੀਆਂ ਯਾਦਾਂ ਆ—ਆ ਤਬੀਅਤ ਨੂੰ ਗੁਦਗੁਦਾ ਜਾਂਦੀਆਂ।

**੧੨ ਸਤੰਬਰ ੧੯੫੮**

ਦਿਨੇ ਛੇ ਵਜੇ ਹੀ ਅੱਖ ਖੁਲ੍ਹੀ। ਨਹਾ ਧੋ ਕੇ 'ਡਿਨਰ' ਦੀਆਂ ਤਿਆਰੀਆਂ ਲਈ ਚਲੇ। ਸ: ਤੇਜਾ ਸਿੰਘ ਐਮ. ਐਲ. ਸੀ. ਸਰਸਾ ਨੂੰ ਐਮ. ਐਲ. ਏ. ਹੋਸਟਲ ਦੇ ਕਮਰਾ ਨੰ: ੮ ਵਿਚ ਜਾ ਮਿਲੇ। ਥੋੜ੍ਹੀ ਦੇਰ ਬਾਅਦ ਸੰਤ ਚਕਰਵਰਤੀ ਜੀ ਵੀ ਆ ਗਏ।

ਏਥੋਂ, ਮੈਨੂੰ ਕਮਿਊਨਿਸਟ ਹੈਡਕੁਆਰਟਰ ਵਿਚ ਗਿਆਂ ਦੇਰ ਲਗ ਗਈ। ਮੇਰੀ ਵਾਪਸੀ ਤੋਂ ਪਹਿਲੋਂ ਹੀ ਸ: ਮਾਨ ਸਾਥੀਆਂ ਨਾਲ ਵਾਪਸੀ ਭੈਣੀ ਸਾਹਿਬ ਲਈ ਤੁਰ ਪਏ। ਮੇਰੇ ਲਈ ਰੁਕਾ ਸੀ, ਛੇਤੀ ਹੀ ਭੈਣੀ ਸਾਹਿਬ ਪਹੁੰਚ ਜਾਵਾਂ।

**ਦੋ ਆਨੇ—**

ਦੋ ਵਜੇ ਦੀ ਬੱਸ ਲੈ ਕੇ ਮੈਂ ਵੀ ਭੈਣੀ ਸਾਹਿਬ ਪਹੁੰਚ ਗਿਆ। ਦੀਵਾਨ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਮੈਂ ਦੋ ਆਨੇ ਮੱਥਾ ਟੇਕੇ। ਸਤਿਗੁਰਾਂ ਦੇ ਮੁਖ ਮੰਗਲ ਤੇ ਇਕ ਮੁਸਕਾਨ ਪਸਰ ਗਈ। ਬੋਲੇ: ਇਹ ਕੀ ਗੱਲ ਹੋਈ? ਕਮਿਊਨਿਸਟ ਤਾਂ ਕਿਸੇ ਨੂੰ ਭੇਟਾ ਮੱਥਾ ਨਹੀਂ ਟੇਕਦੇ, ਨਾਮਧਾਰੀ ਉਂਜ ਪੈਸੇ ਨਹੀਂ ਭੇਟਾ ਧਰਦੇ, ਇਹ ਤੂੰ ਕੀ ਕਰ ਰਿਹਾ ਏਂ? ਮੈਂ ਉੱਤਰ ਵਿਚ ਦਸਿਆ ਕਿ ਕਿਵੇਂ ਮੈਨੂੰ ਮੇਰੇ ਬਸ ਦੇ ਕੰਡਕਟਰ ਨੇ ਗੁਰਦੁਆਰਾ ਭੈਣੀ ਸਾਹਿਬ ਵਿਚ ਮੱਥਾ ਟੇਕਣ ਲਈ ਦੋ ਆਨੇ ਦਿਤੇ ਸਨ।

**੧੩ ਸਤੰਬਰ ੧੯੫੮—**

**ਧੂਮੀ—**

ਸ: ਜਸਵੰਤ ਸਿੰਘ (ਸਪੁਤਰ ਸੰਤ ਅਨੰਤਾ ਸਿੰਘ

ਦਰਜੀ) ਤੇ ਫੌਜਾ ਸਿੰਘ ਹੁਰੀਂ ਬੜੇ ਪ੍ਰੇਮ ਦਾ ਇਜ਼ਹਾਰ ਕਰਦੇ ਹਨ। ਕੱਲ ਰਾਤੀਂ ਵੀ ਉਹਨਾਂ ਆਪਣੇ ਪਾਸ ਸੌਣ ਲਈ ਕਿਹਾ ਸੀ ਤੇ ਅੱਜ ਰਾਤ ਲਈ ਵੀ ਨਿਮੰਤਰਣ ਦਿਤਾ, ਪਰ ਜਦੋਂ ਮੈਂ ਸ: ਲਾਲ ਸਿੰਘ (ਸਾਬਕਾ ਗੁਰੂ ਕੇ ਡਰਾਈਵਰ) ਨੂੰ ਮਿਲਿਆ ਤਾਂ ਉਸ ਨੇ ਬੜੀ ਹੁੱਬ ਨਾਲ ਮੰਜੇ ਬਿਸਤਰੇ ਦੀ ਪੇਸ਼ਕਸ਼ ਕੀਤੀ।

ਸਤਿਗੁਰਾਂ ਦੇ ਦਰਸ਼ਨਾਂ ਨੂੰ ੮-੩੦ ਵਜੇ ਦਿਨੇ ਗਿਆ। ਆਪ ਦਿਲੀ ਦੀ ਕਮੇਟੀ ਨਾਲ ਬਚਨ ਕਰ ਰਹੇ ਸਨ। ਮੈਨੂੰ ਉਨ੍ਹਾਂ ਗਊਆਂ ਬਾਰੇ ਇਕ ਲੇਖ ਲਿਖਣ ਦੀ ਆਗਿਆ ਕੀਤੀ ਤੇ ਫਿਰ ਆਪ ਹੀ ਫਰਮਾਇਆ : ਚਲੋ, ਜੀਵਨ ਨਗਰ ਜਾਕੇ ਸਹੀ।

ਸਾਢੇ ਚਾਰ ਵਜੇ ਦੀਵਾਨ ਵਿਚ ਜਾ ਕੇ ਨਮਸਕਾਰ ਕੀਤੀ। ਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੀ ਕਥਾ ਹੋ ਰਹੀ ਸੀ। ਸਤਿਗੁਰਾਂ ਆਪਣੇ ਪਾਸ ਹੀ, ਮਾਣ ਦੇ ਬਿਠਾ ਲਿਆ। ਮੱਥਾ ਟੇਕਣ ਵਾਲਿਆਂ ਦੀ ਇਕ ਕਤਾਰ ਜਾਰੀ ਸੀ। ਵਿਰਲੇ ਟਾਵੇਂ ਬਾਬਤ ਮੈਨੂੰ ਆਪ ਕੁਝ ਨਾ ਕੁਝ ਦਸਦੇ।

**ਖਜ਼ਾਨ ਸਿੰਘ ਖਾਰਾ—**

ਖਜ਼ਾਨ ਸਿੰਘ ਖਾਰੇ ਦਾ ਇਕ ਸਿੰਘ, ਜੋ ਅਜਕਲ ਦਿਲੀ ਰਹਿੰਦਾ ਹੈ, ਉਸ ਨੇ ਮੱਥਾ ਟੇਕਿਆ ਤਾਂ ਸਤਿਗੁਰਾਂ ਪੁਛਿਆ : ਤੇਰੀ ਸਿਖਣੀ ਵੀ ਆਈ ਹੋਈ ਹੈ ? 'ਹਾਂ' ਸੁਣ ਕੇ ਸਤਿਗੁਰਾਂ ਫਰਮਾਇਆ : ਉਸ ਨੂੰ ਕਹੋ ਮੇਲੇ ਦੇ ਦਿਨੀਂ ਗੋਹੇ ਕੂੜੇ ਦੀ ਸੇਵਾ ਕਰਿਆ ਕਰੇ। ਉਹ ਤੁਰ ਗਿਆ ਤਾਂ ਸਤਿਗੁਰਾਂ ਮੈਨੂੰ ਦਸਿਆ : ਇਹ ਬੜਾ ਪਿਆਰਾ ਸਿੰਘ ਹੈ। ਬੜਾ ਪ੍ਰੇਮੀ ਤੇ ਸੁਰੀਲਾ ਕੀਰਤਨ ਕਰਨ ਵਾਲਾ, ਪਰ ਸਾਨੂੰ ਪਤਾ ਨਹੀਂ ਸੀ ਕਿ ਇਹਦੇ ਘਰ ਲੜਕਾ ਨਹੀਂ ਹੈ। ਰੁੜਕੀ ਜਾਂਦਿਆਂ ਪਤਾ ਲਗਾ ਕਿ ਇਹ ਬੇ-ਸੰਤਾਨ ਹੈ, ਵੇਖੋ, ਜੇ ਗੁਰੂ ਦੀ ਕਿਰਪਾ ਹੋ ਜਾਵੇ। ਸਤਿਗੁਰਾਂ ਇਸ ਥੁੜ ਨੂੰ ਬਹੁਤ ਅਨੁਭਵ ਕੀਤਾ।

**ਰੁੜਕੀ ਵਾਲੀਆਂ—**

ਇਸ ਦੇ ਪਿਛੋਂ ਸਤਿਗੁਰੂ ਜੀ ਨੇ ਰੁੜਕੀ ਵਾਲੀਆਂ ਬੀਬੀਆਂ ਦਾ ਜ਼ਿਕਰ ਕੀਤਾ : ਇਹ ਦੋਵੇਂ ਮਾਵਾਂ ਧੀਆਂ ਬੜਾ ਸੁਹਣਾ ਖਾਂਦੀਆਂ ਤੇ ਵਧੀਆ ਕਪੜੇ ਹੰਢਾਂਦੀਆਂ ਹਨ, ਰੰਗ ਰੂਪ ਦੀ ਵੀ ਕੋਈ ਕਸਰ ਨਹੀਂ ਪਰ ਸਾਰੇ ਪਰਵਾਰ ਵਿਚ ਹੀ ਕਿਤੇ ਇਲੱਤ ਦਾ ਨਾਮ-ਨਿਸ਼ਾਨ ਨਹੀਂ। ਦੋ ਲੜਕੇ ਹਨ, ਉਹ ਵੀ ਬੜੇ ਬੀਬੇ ਤੇ ਏਸੇ ਤਰ੍ਹਾਂ ਉਨ੍ਹਾਂ ਦਾ ਪਿਤਾ ਵੀ।

**ਹੈਦਰਾਬਾਦੀ—**

ਸੇਠ ਤੇਜਾ ਸਿੰਘ ਹੈਦਰਾਬਾਦੀ ਦੀ ਪਤਨੀ ਮੱਥਾ ਟੇਕ ਕੇ ਹਟੀ ਤਾਂ ਸਤਿਗੁਰਾਂ ਬਚਨ ਕੀਤਾ : ਇਹ ਬੀਬੀ ਵੀ ਬੜੀ ਗੁਰਮੁਖ ਹੈ। ਦੋਹਾਂ ਨੂੰਹਾਂ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਵਾ ਕੇ ਭਜਨ-ਬੰਦਗੀ ਕਰਵਾਂਦੀ ਹੈ ਅਤੇ ਆਸਾ ਦੀ ਵਾਰ ਦਾ ਕੀਰਤਨ ਵੀ ਨਿਤ ਕਰਦੀਆਂ ਹਨ। ਇਕ ਵਾਰ ਅਸੀਂ ਹੈਦਰਾਬਾਦ ਬਿਨਾਂ ਰਾਗੀਆਂ ਤੋਂ ਗਏ ਤਾਂ ਸਣੇ ਤੇਜਾ ਸਿੰਘ ਹੁਰਾਂ ਦੇ, ਮਿਲ ਕੇ ਸਾਰੇ ਪਰਵਾਰ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ।

**ਸੰਤ ਫ਼ਤਹਿ ਸਿੰਘ—**

ਫੇਰ ਸੰਤ ਫਤਹ ਸਿੰਘ ਮਾਂਗਾ ਆ ਗਏ। ਮੇਰੇ ਪਾਸ ਬਹਿਣ ਲਈ, ਇਸ਼ਾਰਾ ਕਰਕੇ ਦਸਿਓ ਨੇ : ਹੁਣ ਇਹਨਾਂ ਦੀਆਂ ਅੱਖਾਂ ਵੀ ਜਵਾਬ ਦੇ ਗਈਆਂ ਹਨ। ਮੋਤੀਆ ਉਤਰ ਆਇਆ ਹੈ। ਯਾਦ ਕਰਾਈਂ, ਲੁਧਿਆਣੇ ਹਸਪਤਾਲ ਭੇਜ ਕੇ ਉਪਰੇਸ਼ਨ ਬਾਬਤ ਪਤਾ ਕਰਾਂਗੇ। ਮੇਰਾ ਜੀ ਕਰਦੈ ਕਿ ਹੁਣ ਨਾਮਧਾਰੀਆਂ ਵਿਚ ਕੋਈ ਬੇ-ਆਸਰਾ ਬੁੱਢਾ ਦੁਖੀ ਨਾ ਰਹੇ। ਰੁਪਿਆਂ ਦੀ ਕੋਈ ਕਸਰ ਨਹੀਂ। ਜੇ ਰਕਮ ਲੈ ਕੇ ਸੇਵਾ ਕਰਨ ਵਾਲੇ ਬੰਦੇ ਮਿਲ ਜਾਣ ਤਾਂ ਭੈਣੀ ਸਾਹਿਬ ਅਤੇ ਜੀਵਨ ਨਗਰ ਵਿਚ ਬਿਰਧ-ਘਰ ਬਣਾ ਦੇਈਏ।

ਨਾਲ ਹੀ ਸਤਿਗੁਰਾਂ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਬਾਬਤ ਕਿਹਾ : ਉਹ ਮੇਰੇ ਗੁਰੂ ਸਨ। ਉਹਨਾਂ ਦਾ ਹੀ ਇਹ ਵਿਚਾਰ ਸੀ। ਅਰਦਾਸ ਕਰੋ ਕਿ ਮੇਰੀ ਸਿਹਤ ਠੀਕ ਰਹੇ ਤੇ ਮੈਂ ਇਹ ਵੀ ਗੱਲ ਕਰ ਹੀ ਜਾਵਾਂ।

**੧੪ ਸਤੰਬਰ ੧੯੫੮ ਏਕਤਾ ਵਿਚ ਬਲ—**

ਅੱਜ ਜਦੋਂ ਮੈਂ ਨਹਾ ਧੋ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ ਤਾਂ ਆਪ ਸ: ਕਰਤਾਰ ਸਿੰਘ ਤੇ ਸ: ਸੁੱਚਾ ਸਿੰਘ ਦੁਹਾਂ ਸੋਖੀਆਂ ਨਾਲ ਬਚਨ ਕਰ ਰਹੇ ਸਨ ਤੇ ਫਰਮਾ ਰਹੇ ਸਨ : ਜੇ ਤੁਸੀਂ ਦਿਲੀ ਵਾਲੇ ਜੁੜ ਕੇ ਚਲੋ ਤਾਂ ਤੁਹਾਡੀ ਤਾਕਤ ਨੂੰ ਕੋਈ ਨਹੀਂ ਹਿਲਾ ਸਕਦਾ। ਗੱਲਾਂ ਹੁੰਦਿਆਂ ਹੀ ਸ: ਕੇਹਰ ਸਿੰਘ ਮਾਨ ਆ ਗਏ ਤੇ ਫਿਰ ਗੱਲਬਾਤ ਦਾ ਵਿਸ਼ਾ ਸਿਆਸੀ ਰੰਗ ਦਾ ਹੋ ਗਿਆ।

**ਪਸ਼ੂ ਮੇਲਾ—**

ਮੈਨੂੰ ਤੇ ਮਾਸਟਰ ਅਜੀਤ ਸਿੰਘ ਚੀਮਾਂ ਨੂੰ ਸਤਿਗੁਰਾਂ

ਆਗਿਆ ਕੀਤੀ ਕਿ ਅਸੀਂ ਨੁਮਾਇਸ਼ ਵਿਚ ਆਏ ਸਾਰੇ ਪਸ਼ੂਆਂ ਦੇ ਮਾਲਕਾਂ ਤੇ ਪਸ਼ੂਆਂ ਆਦਿ ਦੇ ਨਾਮ-ਠਾਮ ਲਿਖ ਕੇ ਇਕ ਫਹਿਰਿਸਤ ਤਿਆਰ ਕਰੀਏ। ਆਪ ਜੀ ੧੦'੩੦ ਤਕ ਨੁਮਾਇਸ਼ ਦਾ ਸਾਰਾਂ ਪ੍ਰੋਗਰਾਮ ਭੁਗਤਾ ਕੇ ਵਾਪਸ ਡੇਰੇ ਆ ਗਏ। ਇਸ ਨੁਮਾਇਸ਼ ਦੇ ਇਨਾਮੀ ਪਸ਼ੂਆਂ ਨੂੰ ਗਿਆਨੀ ਕਰਤਾਰ ਸਿੰਘ ਵਜ਼ੀਰ ਮਾਲ ਨੇ ਇਨਾਮ ਤਕਸੀਮ ਕਰਨੇ ਸਨ, ਪਰ ਉਹ ਸ੍ਰੀਮਾਨ ਜੀ ਪੰਜ ਵਜੇ ਸ਼ਾਮ ਤਕ ਨਹੀਂ ਆਏ।

ਵਡੇ ਬਾਬਾ ਜੀ* ੧੦ ਕੁ ਵਜੇ ਸਵੇਰੇ ਬਾਹਰੋਂ ਕਿਤੋਂ ਆਏ ਸਨ ਤੇ ਦੋ ਕੁ ਵਜੇ ਤਕ ਭੈਣੀ ਸਾਹਿਬ ਰਹਿ ਕੇ ਫੇਰ ਦਿੱਲੀ ਚਲੇ ਗਏ। ਬਾਬਾ ਜੀ ਸ੍ਰ: ਅਵਤਾਰ ਸਿੰਘ ਆਜ਼ਾਦ ਲਈ ਇਕ ਸੁਨਹਿਰੀ ਜੋੜਾ ਪਾਰ-ਕਰ ਕਲਮਾਂ ਦਾ ਲੈ ਕੇ ਆਏ। ਉਹ ਪੰਜਾਬ ਦੇ ਇਕ ਉਤਮ ਕਲਮ-ਧਨੀ ਦਾ ਸਨਮਾਨ ਕਰਨਾ ਚਾਹ ਰਹੇ ਸਨ।

ਇਨਾਮੀ ਪਸ਼ੂਆਂ ਵਾਲੇ ਤੇ ਹੋਰ ਲੋਕ ਗਿਆਨੀ ਕਰਤਾਰ ਸਿੰਘ ਦੀ ਉਡੀਕ ਵਿਚ ਬੈਠੇ ਤਕੜੀ ਔਖਿਆਈ ਮਹਿਸੂਸ ਕਰ ਰਹੇ ਹਨ। ਸਤਿਗੁਰੂ ਜੀ ਨੇ ਧੀਰਜ ਦਿਤਾ: ੬ ਵਜੇ ਤਕ ਇੰਤਜ਼ਾਰ ਕਰਾਂਗੇ, ਫਿਰ ਜਿਵੇਂ ਹੋਵੇਗੀ ਵੇਖੀ ਜਾਵੇਗੀ। ਸ਼ਬਦ ਕੀਰਤਨ ਦੀ ਥਾਂ ਹੁਣ ਤਕਰੀਰਾਂ ਹੋ ਰਹੀਆਂ ਸਨ।

ਸਵਾ ਪੰਜ ਵਜਦੇ ਨੂੰ ਗਿਆਨੀ ਜੀ ਦਾ ਪਤਾ ਲਗਾ ਕਿ ਉਹ ਆ ਗਏ ਹਨ। ਦੀਵਾਨ ਵਿਚ ਆਇਆਂ ਸਤਿਗੁਰਾਂ ਗਿਆਨੀ ਜੀ ਦਾ ਸਾਦਾ ਸੰਕੁਚਵੇਂ ਸ਼ਬਦਾਂ ਵਿਚ ਸੁਆਗਤ ਕੀਤਾ। ਗਿਆਨੀ ਜੀ ਨੇ ਵੀ ਉਵੇਂ ਦੇ ਸਾਦਾ ਸ਼ਬਦਾਂ ਵਿਚ ਸਤਿਗੁਰਾਂ ਦੇ ਪਸ਼ੂ ਨਸਲ-ਸੁਧਾਰ ਜਤਨਾਂ ਦੀ ਪ੍ਰਸ਼ੰਸਾ ਕੀਤੀ ਅਤੇ ਹਕਦਾਰਾਂ ਨੂੰ ਇਨਾਮ ਵੰਡੇ। ਫਿਰ ਜਲ ਪਾਣੀ ਛਕਾ ਕੇ ਛੇ ਵਜਦੇ ਨੂੰ ਵਿਦਾ ਕਰ ਦਿਤਾ।

ਇਸ ਮੌਕੇ ਮੈਂ ਗਿਆਨੀ ਕਰਤਾਰ ਸਿੰਘ ਜੀ ਦੀ ਕਰੀ ਵਾਲਾ ਕਿਸਾਨ ਕਾਨਫਰੰਸ ਤੇ ਕੀਤੀ ਤਕਰੀਰ ਦਾ ਚੇਤਾ ਕਰਵਾਇਆ ਤੇ ਆਖਿਆ ਸਤਿਗੁਰਾਂ ਨੇ ਕਿਵੇਂ ਮਾਲ ਮੰਤਰੀ ਦੀ ਪਦਵੀ ਨੂੰ ਥਾਂ ਦਿਤੀ ਤੇ ਗਿਆਨੀ ਜੀ ਨੂੰ ਸੰਜਮ ਨਾਲ ਸਤਿਕਾਰਿਆ ਹੈ। ਸਤਿਗੁਰੂ ਜੀ ਬਚਨ ਕੀਤਾ: ਜਦੋਂ ਕਿਸੇ ਦੇ ਅੰਦਰ ਦਾ ਪਤਾ ਲਗ ਜਾਵੇ। ਫਿਰ ਉਸ ਨਾਲ ਵਰਤਣਾ ਸਮਝਦਾਰੀ ਦੀ ਮੰਗ ਕਰਦਾ ਹੈ। ਮਨੁੱਖ ਮਾਰ ਓਦੋਂ ਖਾਂਦਾ ਹੈ ਜਦੋਂ ਜਿਸ ਨਾਲ ਉਹ ਵਿਹਾਰ ਕਰਦਾ ਹੈ ਜੇ ਉਹਨੂੰ ਪੂਰੀ ਤਰ੍ਹਾਂ ਸਮਝ ਨਾ ਸਕੇ।

*ਵਰਤਮਾਨ ਸਤਿਗੁਰੂ ਸ: ਜਗਜੀਤ ਸਿੰਘ ਜੀ

**੧੫ ਸਤੰਬਰ ੧੯੫੯**
**ਮੇਲਾ**—

ਅੱਜ ਬਾਬਾ ਜੀ ਛੋਟਿਆਂ ਦੀ ਸਰਸੇ ਵਿਖੇ ਤਾਰੀਖ ਹੈ। ਨਾਲ ਹੀ ਅੱਜ ਤੋਂ ਅੱਸੂ ਦਾ ਮੇਲਾ ਸ਼ੁਰੂ ਹੈ। ਭੈਣੀ ਸਾਹਿਬ ਵਿਚ ਓੜਕਾਂ ਦੀਆਂ ਰੌਣਕਾਂ ਹਨ। ਹਜ਼ਾਰਾਂ ਇਸਤਰੀ-ਪੁਰਸ਼ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਦੂਰ ਦੂਰ ਦੇ ਇਲਾਕਿਆਂ, ਪ੍ਰਾਂਤਾਂ ਤੇ ਦੇਸ਼ਾਂ ਵਿਚੋਂ ਆ ਰਹੇ ਹਨ। ਦੀਵਾਨ ਹੱਲੇ ਦੇ ਅਤੇ ਰਾਗੀਆਂ ਦੇ ਲਗ ਰਹੇ ਹਨ।

ਸਵੇਰੇ ਸੈਂਕੜੇ ਨਰ ਨਾਰੀਆਂ ਨੇ ਰਾਮ ਸਰੋਵਰ ਦੀ ਕਾਰ ਸੇਵਾ ਕੀਤੀ। ਬੜੇ ਤੋਂ ਬੜੇ ਅਮੀਰ ਤੇ ਗਰੀਬ ਤੋਂ ਗਰੀਬ ਸਿਖ ਪਵਿਤਰ ਜਲ ਚੋਂ ਗਾਰ ਕਢਦਿਆਂ ਹਾਰਦਿਕ ਪ੍ਰਸੰਨਤਾ ਅਨੁਭਵ ਕਰ ਰਹੇ ਸਨ।

ਮੈਂ ਤਾਂ ਸਾਰਾ ਦਿਨ ਘੁੰਮਣ-ਫਿਰਨ ਵਿਚ ਹੀ ਬਿਤਾਇਆ। ਸਤਿਗੁਰੂ ਜੀ ਦੇ ਦਰਸ਼ਨ ਘੰਟੇ ਦੋ ਘੰਟੇ ਲਈ ਹੀ ਨਸੀਬ ਹੋਏ।

ਰਾਤ ਬਰਸਾਤ ਭਿੱਜੀ ਨਿਕਲੀ।

**੧੬ ਸਤੰਬਰ ੧੯੫੯**
**ਮੇਲਾ**—

ਮੇਲਾ ਜੋਬਨ ਤੇ ਸੀ। ਜਿਧਰ ਤਕੋ ਆਦਮੀ ਹੀ ਆਦਮੀ। ਇਸਤਰੀਆਂ ਹੀ ਇਸਤਰੀਆਂ ਸਾਡੀ ਮੱਦਦ ਰਿਹਾਇਸ਼ ਆਦਿ ਦੀ ਸੰਤ ਜਗਤ ਸਿੰਘ ਅਤੇ ਜਸਵੰਤ ਸਿੰਘ (ਦਰਜ਼ੀ) ਆਦਿ ਨੇ ਕੀਤੀ। ਸ੍ਰੀ ਜਸਵੰਤ ਸਿੰਘ ਸਪੁਤਰ ਸੰਤ ਅਨੰਤ ਸਿੰਘ, ਸ੍ਰੀ ਫੌਜਾ ਸਿੰਘ, ਸ੍ਰੀ ਅਜਾਇਬ ਸਿੰਘ ਸਪੁਤਰ ਸੰਤ ਜਗਤ ਸਿੰਘ ਦਰਜ਼ੀ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਅਜੀਤ ਸਿੰਘ ਸਪੁਤਰ ਸ: ਸਾਧੂ ਸਿੰਘ ਲੁਧਿਆਣਾ ਨੇ ਸਾਡੇ ਵਲ ਬੜਾ ਪਿਆਰਾ ਵਤੀਰਾ ਅਪਨਾਈ ਰਖਿਆ।

**ਕਾਂਗਰਸ ਨਾਲ ਸੰਬੰਧ**—

ਸਵੇਰੇ ੯ ਵਜੇ ਸਤਿਗੁਰਾਂ ਨੇ ਸਭ ਨਾਮਧਾਰੀ ਸੂਬਿਆਂ ਤੇ ਜਥੇਦਾਰਾਂ ਅਤੇ ਵਿਸ਼ੇਸ਼ ਵਿਅਕਤੀਆਂ ਨੂੰ ਬੁਲਾਕੇ ਦਸਿਆ ਕਿ ਉਹ ਹੁਣ ਤਕ ਕਾਂਗਰਸ ਨਾਲ ਕੀ ਵਤੀਰਾ ਰਖਦੇ ਰਹੇ ਹਨ ਪਰ ਕਾਂਗਰਸ ਬਾਬਾ ਬੀਰ ਸਿੰਘ ਜੀ ਦੇ ਕੇਸ ਵਿਚ ਤੇ ਹੋਰ ਨਾਮਧਾਰੀਆਂ ਨਾਲ ਜ਼ਿਆਦਤੀ ਕਰਨੋਂ ਰਤਾ ਸੰਕੋਚ ਨਹੀਂ ਕਰਦੀ। ਸੂਬੇ ਦੇ ਮੁਖੀਆਂ ਤੋਂ ਲੈ ਕੇ ਕੇਂਦਰ ਦੇ ਮੁਖੀਆਂ ਤਕ ਦੇ ਬੂਹੇ ਖੜਕਾਏ ਹਨ। ਇਹਨਾਂ ਹਾਲਤਾਂ ਵਿਚ ਉਹ ਚਾਹੁੰਦੇ ਸਨ ਕਿ ਨਾਮਧਾਰੀ ਦਰਬਾਰ ਉਹਨਾਂ ਨੂੰ ਰਾਇ ਦੇਵੇ। ਸ੍ਰੀ ਸਤਿਗੁਰੂ ਜੀ ਇਹ ਕਹਿ ਕੇ ਚਲੇ ਗਏ।

ਮਗਰੋਂ ੭੫ ਦੇ ਕਰੀਬ ਜੁੜੇ ਆਗੂਆਂ ਨੇ ਸਰਬ ਸੰਮਤ ਕਾਂਗਰਸ ਨਾਲੋਂ ਨਾਤਾ ਤੋੜ ਲੈਣ ਦਾ ਵਿਚਾਰ ਦਸਿਆ।

ਮੇਰੇ ਇਹ ਰਿਪੋਰਟ ਕਰਨ ਤੇ ਸਤਿਗੁਰਾਂ ਫਰਮਾਇਆ ਐਸ ਵੇਲੇ ਹਾਲਤ ਏਹੋ ਹੀ ਹੈ। ਫਸੇ ਹੋਏ, ਮੇਰੇ ਹੁਕਮ ਦੇ ਬੱਧੇ ਭਾਵੇਂ ਕਾਂਗਰਸ ਦੇ ਮਗਰ ਲਗ ਤੁਰਨ। ਨਹੀਂ ਤਾਂ ਅੱਜ ਕਾਂਗਰਸ ਨਾਲ ਤੁਰਨਾ ਕੋਈ ਨਾਮਧਾਰੀ ਪਸੰਦ ਨਹੀਂ ਕਰਦਾ।

ਸ਼ਾਮ ਦੇ ਦੀਵਾਨ ਵਿਚ ਸਤਿਗੁਰੂ ਜੀ ਨੇ, ਸੰਗਤ ਦੇ ਨਾਮ, ਲਗਭਗ ਉਪਰਲੀ ਗੱਲਬਾਤ ਨੂੰ ਮੁਖ ਰਖਦਿਆਂ ਕੁਝ ਸ਼ਬਦ ਆਖੇ। ਤੱਤ ਇਹ ਸੀ : ਉਹ ਕਾਂਗਰਸ ਨਾਲ ਆਪਣੇ ਤਅਲੁਕਾਤ ਨੂੰ ਮੁੜ ਵਿਚਾਰਨ ਤੇ ਮਜਬੂਰ ਹੋ ਗਏ ਹਨ। ਨਾਮਧਾਰੀਆਂ ਨੂੰ ਜਥੇਬੰਦਕ ਤੌਰ ਤੇ ਹਰ ਵੀ ਇਕ ਮੁਠ ਤੇ ਮਜ਼ਬੂਤ ਹੋਣਾ ਚਾਹੀਦਾ ਹੈ। ਰਹਿੰਦੇ ਪਾਠਾਂ ਨੂੰ ਸਮਾਪਤ ਕਰਨ ਲਈ ਸਾਰੇ ਹੀ ਹੰਭਲਾ ਮਾਰਨ। ਲੋੜਵੰਦਾਂ ਨੂੰ ਮੁਆਵਜ਼ਾ ਵੀ ਮਿਲ ਸਕਦਾ ਹੈ।

**੧੭ ਸਤੰਬਤ ੧੯੫੯**

**ਮੇਲਾ ਸਮਾਪਤੀ—**

ਅੱਜ ਸਵੇਰੇ ਭੋਗ ਪਾਉਣੇ ਸ਼ੁਰੂ ਕਰਨ ਦੀ ਥਾਂ ਸ੍ਰੀ ਸਤਿਗੁਰੂ ਜੀ ਨੇ ਰਾਤ ਤੋਂ ਹੀ ਭੋਗ ਪਾਉਣ ਦਾ ਫੈਸਲਾ ਕਰ ਲਿਆ ਸੀ। ਦੋਹਾਂ ਬਾਬਾ ਜੀ ਦੀ ਅਣਹੋਂਦ ਕਾਰਨ ਪ੍ਰਬੰਧ ਚੰਗੇਰਾ ਨਹੀਂ ਹੋ ਸਕਿਆ। ਮੈਨੂੰ ਤਾਂ ਉਹਨਾਂ ਦਾ ਏਥੇ ਨਾ ਹੋਣਾ ਗੱਲ-ਗੱਲ ਤੇ ਥਾਂ ਥਾਂ ਤੇ ਰੜਕਦਾ ਸੀ।

ਅਜ ੨੨੫ ਪਾਠਾਂ ਦੇ ਭੋਗ ਪਏ ਅਤੇ ੨੨ ਜੋੜੇ ਲੜਕੇ-ਲੜਕੀਆਂ ਦੇ ਅਨੰਦ ਕਾਰਜ ਪ੍ਰਵਾਨ ਚੜ੍ਹੇ ਅਤੇ ਇਸ ਨਾਲ ਮੇਲੇ ਦੀ ਸਮਾਪਤੀ ਹੋ ਗਈ।

ਮੇਰੀ ਵਾਕਫੀ ਚੋਂ ਅਜ ਦੇ ਵਿਆਹਾਂ ਵਿਚ ਹੇਠ ਲਿਖੇ ਜਵਾਨ ਗ੍ਰਿਸਤ ਮਾਰਗ ਦੇ ਪੰਧੇ ਪੈ ਗਏ : ਸ੍ਰੀ ਤੇਜਾ ਸਿੰਘ ਰਾਈਆਂ, ਸ੍ਰੀ ਬੀਬਾ ਸਿੰਘ ਦੁਕਾਨਦਾਰ ਸ੍ਰੀ ਜੀਵਨ ਨਗਰ, ਸੰਤ ਬਲੰਵਤ ਸਿੰਘ ਦਾ ਭਾਈ ਸ੍ਰੀ ਸਵਰਨ ਸਿੰਘ ਦਿੱਲੀ, ਸੂਬਾ ਵਰਿਆਮ ਸਿੰਘ ਜੀ ਦਾ ਲੜਕਾ ਸ੍ਰੀ ਮਹਿੰਦਰ ਸਿੰਘ ਤੇ ਸ: ਕੁੰਦਨ ਸਿੰਘ ਜੀ ਦਾ ਲੜਕਾ ਸ੍ਰੀ ਗੁਰਬਚਨ ਸਿੰਘ।

ਮੈਂ ੧੯ ਸਤੰਬਰ ਦਾ ਮੁੜ ਸ੍ਰੀ ਜੀਵਨ ਨਗਰ ਆ ਗਿਆ ਸਾਂ ਸਤਿਗੁਰੂ ਜੀ ੨੦ ਨੂੰ ਪਹੁੰਚ ਗਏ।

**੨੧ ਸਤੰਬਰ ੧੯੫੯**

**ਮੁਲਾਕਾਤ—**

ਸਵੇਰੇ ਲਿਖਣ ਦਾ ਕੰਮ ਮੁਕਾ ਕੇ ਦੁਪਹਿਰੇ ਇਕ ਜੀਪ ਤੇ ਜਿਸਨੂੰ ਸ੍ਰੀ ਹਰਭਜਨ ਸਿੰਘ ਡਰਾਈਵ ਕਰ ਰਿਹਾ ਸੀ, ਸ੍ਰੀ ਬਾਵਾ ਸਿੰਘ, ਸੇਠ ਸੁਹੇਲ ਸਿੰਘ ਧੀਰ ਅਤੇ ਮੈਂ ਸਰਸੇ ਪਹੁੰਚੇ। ਸੰਤ ਗੁਲਜ਼ਾਰ ਸਿੰਘ ਨੇ ਦਸਿਆ ਕਿ ਮੈਂ ਅਤੇ ਬਾਵਾ ਸਿੰਘ ਬਾਬਾ ਜੀ ਨੂੰ ਅੱਜ ਨਹੀਂ ਮਿਲ ਸਕਦੇ, ਐਤਵਾਰ ਹੈ ਅੱਜ ਸੇਠ ਧੀਰ ਜੀ ਵਾਸਤੇ ਵਿਸ਼ੇਸ਼ ਆਗਿਆ ਪ੍ਰਾਪਤ ਕਰ ਲਈ ਗਈ ਹੈ।

ਪਰ ਬਾਵਾ ਸਿੰਘ ਨੇ ਆਪਣੇ ਵਸੀਲਿਆਂ ਨਾਲ ਕਾਮਯਾਬੀ ਹਾਸਲ ਕਰ ਲਈ ਤੇ ਅਸੀਂ ਦੋਵੇਂ ਹੀ ਬਾਬਾ ਜੀ ਨੂੰ ਸਰਸਾ ਜੇਲ ਵਿਚ ਜਾ ਕੇ ਮਿਲੇ। ਬਾਬਾ ਜੀ ਦੀ ਸਿਹਤ ਠੀਕ ਸੀ। ਮੈਨੂੰ ਕਹਿਣ ਲਗੇ। ਗੁਲਜ਼ਾਰ ਨੂੰ ਮਿਲਕੇ ਮੇਰੇ ਮਿਲਣ ਲਈ ਵਕਤ ਕਢ ਲਿਆ ਕਰ ਕਦੇ ਕਦੇ।

ਰਾਤ ਨੂੰ ਅਸੀਂ ਜੀਵਨ ਨਗਰ ਪਰਤ ਆਏ।

**੨੨ ਸਤੰਬਰ ੧੯੫੯**

**ਉਦਾਰ ਆਦੇਸ਼**

ਦੁਪਹਿਰ ਤਕ ਮੈਂ ਪ੍ਰੈਸ ਨਾਲ ਸੰਬੰਧਤ ਕੰਮ ਕੀਤਾ। ਫੇਰ ਸਤਿਗੁਰੂ ਜੀ ਨੇ ਮੈਨੂੰ ਬੁਲਾਕੇ ਫਰਮਾਇਆ : ਕਿਸਾਨਾਂ ਤੇ ਲਗਦੇ ਖੁਸ਼ ਹੈਸੀਅਤੀ ਟੈਕਸ ਤੇ ਅਸੀਂ ਕਮਿਊਨਿਸਟਾਂ ਤੇ ਕਿਸਾਨ ਸਭਾ ਨਾਲ ਸਾਥ ਦੇ ਸਕਦੇ ਹਾਂ। ਜਿਵੇਂ ਗਊ ਬਾਰੇ ਸਾਡੀ ਪਹੁੰਚ ਜਨਸੰਘ ਵਾਲਿਆਂ ਨਾਲ ਹੈ। ਮੈਂ ਕਮਿਊਨਿਸਟਾਂ ਨਾਲ ਤਾਲ ਮੇਲ ਬਾਰੇ ਆਪਣੇ ਵਿਚਾਰ ਦਸੇ। ਮੇਰੀ ਗੱਲ ਸੁਣ ਕੇ ਸਤਿਗੁਰੂ ਜੀ ਵਲੋਂ ਮੈਨੂੰ ਹੁਕਮ ਹੋਇਆ ਕਿ ਮੈਂ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਨੂੰ ਜਾ ਕੇ ਮਿਲਾਂ ਤੇ ਕਲ੍ਹ ਤਕ ਨਾਲ ਲੈ ਆਵਾਂ।

ਫਤਿਹਾਬਾਦ ਵਿਚ ਅਵਤਾਰ ਸਿੰਘ ਮਲਹੋਤਰਾ ਸਨ। ਏਥੇ ਡੀ. ਸੀ. ਪ੍ਰੇਮ ਕੁਮਾਰ ਦੇ ਖਿਲਾਫ ੩-੪ ਦਿਨ ਤੋਂ ਹੜਤਾਲ ਜਾਰੀ ਸੀ। ਕਾ: ਮਲਹੋਤਰਾ ਏਥੋਂ ਸਰਸੇ ਤੁਰ ਗਏ ਸਨ। ਵਾਪਸ ਆਉਣ ਤੇ ਮਲਹੋਤਰਾ ਮੈਨੂੰ ਸਰਸੇ ਵੀ ਨ ਮਿਲ ਸਕੇ।

**੨੩ ਸਤੰਬਰ ੧੯੫੯**

**ਟੱਬ ਇਸ਼ਨਾਨ—**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੱਜ ਮੈਨੂੰ ੮ ਤੋਂ ੧੦ ਵਜੇ ਦਰਸ਼ਨ ਕਰਨ ਤੇ ਬਚਨ ਬਿਲਾਸ ਸੁਣਨ ਦਾ ਅਵਸਰ ਮਿਲਿਆ ਸ਼ਾਮ ਦੇ ਵਕਤ ਸਤਿਗੁਰੂ ਜੀ ਦੇ ਟੱਬ

ਇਸ਼ਨਾਨ ਦਾ ਮਹੱਤਵ ਦਸਿਆ ਕਿ ਕਿਵੇਂ ਇਹ ਰੋਗਾਂ ਦੇ ਰੋਗ ਦੂਰ ਕਰਦਾ ਹੈ, ਜੇ ਨੇਮ ਨਾਲ ਰੋਜ਼ ਕੀਤਾ ਜਾਵੇ। ਤਿੰਨ ਕੁ ਦਿਨਾਂ ਤੋਂ ਅੱਜ ਕਲ ਸਤਿਗੁਰੂ ਜੀ ਟੱਬ ਇਸ਼ਨਾਨ ਕਰਦੇ ਹਨ। ਡਾਕਟਰ ਤ੍ਰਿਲੋਕ ਸਿੰਘ ਉਹਨਾਂ ਪਾਸ ੧੦ ਤੋਂ ੧੧ ਵਜੇ ਤਕ ਟੱਬ ਬਾਥ ਕਰਵਾਣ ਲਈ ਆਉਂਦੇ ਹਨ। ਅੱਜ ਆਪ ਨੇ ਮੈਨੂੰ ਸਿਟਜ਼ਬਾਥ ਤੋਂ ਵੀ ਜਾਣੂ ਕਰਾਇਆ। ਇਹ ਵੀ ਰੋਗਾ ਦੇ ਘਾਣ ਮੁਕਾਂਦਾ ਹੈ।

**ਭਾਈ ਵਜ਼ੀਰ ਸਿੰਘ—**

ਸਤਿਗੁਰੂ ਜੀ ਨੇ ਲਉਢੇ ਪਹਿਰ ਦੀ ਘੋੜਿਆਂ ਦੀ ਰੋਲ ਵੇਖਦਿਆਂ ਭਾਈ ਵਜ਼ੀਰ ਸਿੰਘ ਜੀ, ਆਪਣੇ ਨਿੱਜੀ ਸੇਵਕ ਬਾਰੇ ਮੈਨੂੰ ਦਸਦਿਆਂ ਕਿਹਾ : ਭਾਈ ਵਜ਼ੀਰ ਸਿੰਘ ਨੇ ਮੇਰੀ ਤੀਹ ਸਾਲ ਇਸ ਤਰ੍ਹਾਂ ਸੇਵਾ ਕੀਤੀ ਹੈ ਕਿ ਜਿਵੇਂ ਉਹ ਮੇਰੀਆਂ ਸਾਰੀਆਂ ਲੋੜਾਂ ਨੂੰ ਅਗਾਉਂ ਹੀ ਜਾਣਦਾ ਹੋਵੇ। ਮੈਨੂੰ ਕਦੇ ਵੀ ਕੋਈ ਚੀਜ਼ ਮੰਗਣ ਦੀ ਲੋੜ ਨਹੀਂ ਪਈ, ਸਭ ਲੋੜਾਂ ਵਕਤ ਸਿਰ ਪੂਰੀਆਂ ਹੁੰਦੀਆਂ ਰਹੀਆਂ, ਜ਼ਰੂਰਤ ਮੁਤਾਬਕ ਮਿੱਠੀ, ਲੋੜ ਵੇਲੇ ਸਲੂਣੀ ਚੀਜ਼ ਆ ਮੇਰੇ ਹਾਜ਼ਰ ਹੁੰਦੀ। ਏਨੇ ਅਰਸੇ ਵਿਚ ਇਕ ਵਾਰ ਵੀ ਮੈਨੂੰ ਨਿਰਾਸ਼ ਜਾਂ ਨਾਰਾਜ਼ ਨਹੀਂ ਹੋਣਾ ਪਿਆ।

ਇਹ ਇਕ ਸੁਰਤਾ ਬੜੇ ਉਚੇ ਸੁੱਚੇ ਪਿਆਰ ਅਤੇ ਦੂਜੇ ਲਈ ਸਮਰਪਣ ਵਿਚੋਂ ਹੀ ਪੈਦਾ ਹੋ ਸਕਦੀ ਹੈ। ਮੈਨੂੰ ਖੁਦ ਦਾ ਅਨੁਭਵ ਹੈ ਕਿ ਸੁਰ ਹੋਏ ਸਾਥੀ ਕਰਾਮਾਤੀ ਢੰਗ ਨਾਲ ਇਕ ਦੂਜੇ ਦੀ ਲੋੜ ਪੂਰਤੀ ਕਰਦੇ ਹਨ।

**੨੫ ਸਤੰਬਰ ੧੯੫੯**

**ਸੁਆਦ ਬੇਸੁਆਦੀ—**

ਸ੍ਰੀ ਸਤਿਗੁਰੂ ਜੀ ਬਾਬਾ ਗੰਡਾ ਸਿੰਘ ਜੀ ਢੋਟੀਆਂ ਵਾਲਿਆਂ ਦੇ ਘਰ ਸੰਤ ਨਗਰ ਵਿਖੇ ਆਖੰਡ ਪਾਠ ਦੇ ਭੋਗ ਸਮੇਂ ਪਧਾਰੇ। ਮੈਂ ਵੀ ਅੱਜ ਇਥੇ ਹੀ ਗੁਰੂ ਦਰਸ਼ਨ ਕੀਤੇ।

ਅੱਜ ਸੰਤ ਸ਼ਿੰਗਾਰਾ ਸਿੰਘ ਘੋੜਿਆਂ ਵਾਲੇ ਨਾਲ ਉਸਦੀ ਜ਼ਮੀਨ ਤੋਂ ਕੁਝ ਖੇਸੁਆਦੀ ਹੋ ਗਈ। ਸਤਿਗੁਰਾਂ ਉਸ ਨੂੰ ਦਸ ਪੈਲੀਆਂ ਜ਼ਮੀਨ ਮੁਫਤ ਦਿਤੀ ਹੈ ਪਰ ਕੁਝ ਪੈਲੀਆਂ ਦੀ ਸੇਧ ਨੂੰ ਦਰੁਸਤ ਕਰਦਿਆਂ ਹੀ ਅਜਿਹਾ ਮਹੌਲ ਬਣ ਗਿਆ।

ਟੱਬ ਬਾਥ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਮੈਂ ਪ੍ਰੋਫੈਸਰ ਜਸਵੰਤ ਸਿੰਘ ਜੱਸ ਦੇ ਕੁਝ ਮਜ਼ਮੂਨ ਸੁਣਾਏ। ਹੋਰ ਬਚਨ ਬਿਲਾਸ ਹੁੰਦਿਆਂ ਸੱਚੇ ਪਾਤਸ਼ਾਹ ਫਰਮਾਇਆ : ਬੰਦਾ ਜੇ ਜੁਗਤ ਤੇ ਸਿਆਣਪ ਨਾਲ ਚਲੇ ਤਾਂ ਮਨ ਇਛਤ ਸੰਤਾਨ ਪੈਦਾ ਕਰਦਾ ਹੈ।

**੨੭ ਸਤੰਬਰ ੧੯੫੯**

**ਪਰਵਾਨਾ**

ਮੇਰੀ ਪਤਨੀ ਦੇ ਵਡੇ ਭਾਈ ਸ੍ਰ: ਹਰਬੰਸ ਸਿੰਘ ਪਰਵਾਨਾ ਅੱਜ ਮੈਨੂੰ ਮਿਲਣ ਲਈ ਜੀਵਨ ਨਗਰ ਆਏ। ਅਸੀਂ ਦੋਵੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਗਏ। ਅੱਜ ਬਰਸਾਤ ਵੀ ਕਾਫੀ ਚੰਗੀ ਸੀ।

ਸਤਿਗੁਰੂ ਜੀ ਨੇ ਤੇਹ ਨਾਲ ਪਰਵਾਨਾ-ਪਰਵਾਰ ਦੀ ਸੁਖ ਸਾਂਦ ਪੁੱਛੀ। ਪਸ਼ੂਆਂ ਦੀ ਉੱਨਤੀ, ਮੁਕਦਮੇ ਦੀਆਂ ਮੁਸ਼ਕਲਾਂ ਤੇ ਖੇਤੀ ਬਾੜੀ ਆਦਿ ਤੇ ਗੱਲ ਬਾਤ ਹੋਈ। ਟੱਬ ਬਾਥ ਸਮੇਂ ਵੀ ਅਸੀਂ ਸਤਿਗੁਰੂ ਜੀ ਨਾਲ ਗੱਲ ਕੱਥ ਜਾਰੀ ਰਖੀ।

ਪਰਵਾਨਾ ਜੀ ਨੇ ਪਸ਼ੂਆਂ ਦੀ ਨਸਲ ਬਾਰੇ ਗੱਲ ਬਾਤ ਕਰਦਿਆਂ ਦੁੱਧ ਦੇ ਮਸਲੇ ਤੇ ਕੁਝ ਇਸ ਤਰ੍ਹਾਂ ਕਿਹਾ ਜਿਵੇਂ ਉਹਨਾਂ ਨੂੰ ਆਪਣੀ ਮੁਸ਼ਕਲ ਦਸ ਕੇ ਪਰੇਰਣਾ ਹੋਵੇ। ਸਤਿਗੁਰੂ ਜੀ ਨੇ ਫਰਮਾਇਆ ਨੇੜੇ ਆ ਜਾਓਗੇ ਤਾਂ ਵਧੀਆ ਕਿਸਮ ਦੇ ਪਸ਼ੂ ਦਿਆਂਗੇ।

ਹਮਾਊਂ ਖੇੜੇ ਵਾਲੀ ਜ਼ਮੀਨ ਦਾ ਵੀ ਪਰਵਾਨਾ ਜੀ ਨੂੰ ਬਹੁ ਪਤਾ ਦਿਤਾ।

ਸ਼ਾਮੀ ਫੇਰ ਮੀਂਹ ਵਰਦਾ ਰਿਹਾ।

**੨੮ ਸਤੰਬਰ ੧੯੫੯**

**ਗਰੀਬਾਂ ਦੀ ਮਦਦ—**

ਆਸਾ ਦੀ ਵਾਰ ਪਿਛੋਂ ਸਤਿਗੁਰੂ ਜੀ ਨੇ ਸੰਤ ਨਗਰ ਦੀ ਸੰਗਤ ਨੂੰ ਪ੍ਰੇਰਨਾ ਦਿਤੀ ਕਿ ਇਸ ਪਿੰਡ ਦੇ ਲੋੜਵੰਦ ਗਰੀਬ ਸਿੱਖ, (੧) ਸੰਤ ਦਿਆਲ ਸਿੰਘ ਮੁਠੱਡਾ, ਸੰਤ (ਸੰਤ ਆਲਾ ਸਿੰਘ ਜੀ ਦੇ ਭਤੀਜੇ ਸੰਤ ਕਰਤਾਰ ਸਿੰਘ ਦਾ ਜੁਆਈ) (੨) ਸੰਤ ਸਵਰਨ ਸਿੰਘ, ਸੰਤ ਨਗਰ (ਸੰਤ ਕਰਤਾਰ ਸਿੰਘ ਦਾ ਲੜਕਾ) ਜਿਨ੍ਹਾਂ ਦੀ ਮਦਦ ਕਰਨੀ ਸਾਧ ਸੰਗਤ ਨੂੰ ਬਣਦੀ ਹੈ। ਉਹ ਮੰਗਦੇ ਨਹੀਂ ਤੇ ਗਰੀਬੀ ਉਨ੍ਹਾਂ ਤੇ ਮਾੜੇ ਕਰਮ ਕਰਕੇ ਨਹੀਂ ਆਈ, ਹਾਲਾਤ ਨੇ ਹੀ ਉਹਨਾਂ ਨੂੰ ਕਮਜ਼ੋਰ ਕਰ ਦਿਤਾ। ਅਜਿਹੇ ਬਚਨ ਬਿਲਾਸ ਕਰਕੇ ਕੁਝ ਸੱਜਣਾਂ ਦੀ ਡਿਊਟੀ ਲਾ ਕੇ ਉਹਨਾਂ ਦੀ ਜ਼ਮੀਨ ਨੂੰ ਹਲਾਂ ਤੇ ਟਰੇਕਟਰਾਂ ਨਾਲ ਪਧਰਾ ਕਰਵਾਇਆ।

ਤਿੰਨ ਚਾਰ ਵਾਰ ਆਪ ਸ੍ਰੀ ਜੀਵਨ ਨਗਰ ਤੋਂ ਉਨ੍ਹਾਂ ਦੇ ਖੇਤਾਂ ਤੇ ਕੰਮ ਹੁੰਦਾ ਵੇਖਣ ਲਈ ਜੀਪ ਤੇ ਗਏ ਅਤੇ ਇਸ ਬਾਰੇ ਸਤਿਗੁਰੂ ਜੀ ਦਾ ਵੀ ਦੋ ਸੌ ਰੁਪੈਆ ਖਰਚ ਆ ਗਿਆ ਹੈ।

### ਹਸਰਤ ਦਾ ਉੱਤਰ

ਅੱਜ ਟੱਬ ਬਾਥ ਕਰਨ ਸਮੇਂ ਜਦੋਂ ਮੈਂ ਕੋਲ ਬੈਠਾ ਸਾਂ ਤਾਂ ਕਿਸੇ ਤਰ੍ਹਾਂ ਮੈਂ ਆਪਣੀ ਹਵਾਈ ਸਫਰ ਦੀ ਹਸਰਤ ਨੰਗੀ ਕਰ ਬੈਠਾ । ਸਤਿਗੁਰਾਂ ਬਚਨ ਕੀਤਾ : ਫਿਕਰ ਨਾ ਕਰ। ਹਵਾਈ ਜਹਾਜ਼ ਦਾ ਮਾਲਕ ਬਣਕੇ ਸਾਰੀ ਦੁਨੀਆਂ ਦਾ ਸਫਰ ਕਰੇਂਗਾ। ਕਿਸੇ ਇਕ ਅੱਧੇ ਮੁਲਕ ਦਾ ਕੀ ਵੇਖਣਾ ਹੋਇਆ।

ਸਤਿਗੁਰੂ ਜੀ ਨੇ ਮਾਲ-ਇਹਾਤੇ ਵਾਲੇ ਅਸਤਬਲ ਦੀ ਉਸਾਰੀ ਜੋ ਅਧੂਰੀ ਪਈ ਸੀ, ਮੁੜ ਤੋਂ ਜਾਰੀ ਕਰਵਾਈ।

### ੧ ਅਕਤੂਬਰ ੧੯੫੮ ਸਰਸੇ

ਮੈਨੂੰ ਸਵੇਰੇ ਸਵੇਰੇ ਹੀ ਸੁਨੇਹਾ ਮਿਲਿਆ ਕਿ ਮੈਂ ਤਿਆਰ ਰਹਾਂ, ਸ੍ਰੀ ਸਤਿਗੁਰੂ ਜੀ ਨਾਲ ਸਰਸੇ ਜਾਣਾ ਹੈ। ਕਾਰ ਅਤੇ ਜੀਪ ਤੇ ਕੁਝ ਸਜਣ ਸਤਿਗੁਰੂ ਜੀ ਨਾਲ ਸਰਸੇ ਪਹੁੰਚੇ। ਮੈਂ ਉਥੇ ਕਾਮਰੇਡ ਅਵਤਾਰ ਸਿੰਘ ਮਲਹੋਤਰਾ ਨੂੰ ਮਿਲਣਾ ਸੀ। ਸਤਿਗੁਰੂ ਜੀ ਬਾਬਾ ਜੀ ਛੋਟਿਆਂ ਨੂੰ ਮਿਲਣ ਲਈ ਜੇਲ੍ਹ ਵਿਚ ਦਰਸ਼ਨ ਦਿਤੇ।

ਅਸੀਂ (ਮਲਹੋਤਰਾ ਜੀ, ਬਖਸ਼ੀ, ਦੁਖੀ ਤੇ ਮੈਂ) ਐਗਰੀਕਲਚਰ ਵਾਲਿਆਂ ਦੇ ਬਾਗ ਵਿਚ ਜਾ ਬੈਠੇ। ਸਤਿਗੁਰੂ ਜੀ ਉਥੇ ਆਏ। ਸੰਤ ਚਕਰਵਰਤੀ ਜੀ ਤੇ ਸ: ਰਵੇਲ ਸਿੰਘ ਜੀ ਨਾਲ ਸਨ । ਸਤਿਗੁਰਾਂ ਬਚਨ ਕੀਤਾ : ਅਸੀਂ ਗਰੀਬ ਕਿਸਾਨਾਂ ਦੇ ਹਿਤ ਦੀ ਅਵਾਜ਼ ਤੁਹਾਡੇ ਨਾਲ ਮਿਲਕੇ ਉਠਾਣਾ ਚਾਹੁੰਦੇ ਹਾਂ। ਤੁਸੀਂ ਬ-ਖੁਸ਼ੀ ਸਾਡੇ ਪਿੰਡਾਂ ਵਿਚ ਜਾ ਕੇ ਜਲਸੇ ਕਰੋ ਅਤੇ ਸਤਿਗੁਰੂ ਜੀ ਨੇ ਗਊ ਨਸਲ ਸੁਧਾਰ ਬਾਰੇ ਆਪਣੇ ਤਜਰਬੇ ਵੀ ਸਾਥੀਆਂ ਨੂੰ ਦੱਸੇ।

ਸਰਸੇ ਵਿਚ ਇਸ ਸਾਲ ਪੰਜਾਬ ਸੂਬੇ ਦੀ ਕਿਸਾਨ ਕਾਨਫਰੰਸ ਹੋਣੀ ਹੈ। ਸਤਿਗੁਰਾਂ ਪਾਰਟੀ ਸਾਥੀਆਂ ਨੂੰ ਕਿਹਾ ਜੋ ਤਾਰੀਖਾਂ ਤੁਸੀਂ ਹੋਲੇ ਦੇ ਨੇੜੇ ਰਖੋ ਤਾਂ ਤੁਹਾਨੂੰ ਬਣਿਆ ਬਣਾਤਾ ਇਕੱਠ ਮਿਲ ਜਾਵੇ।

੧੨ ਵਜੇ ਦੁਪਹਿਰੇ ਅਸੀਂ ਵਾਪਸ ਜੀਵਨ ਨਗਰ ਆ ਗਏ।

### ੨ ਅਕਤੂਬਰ
### ਜੀਵਨ ਨਗਰ—

ਸੰਤ ਇੰਦਰ ਸਿੰਘ ਚਕਰਵਰਤੀ, ਸੰਤ ਤਰਨ ਸਿੰਘ ਵਹਿਮੀ ਅਤੇ ਮੈਂ ਕੁਝ ਲਿਖਣ ਪੜ੍ਹਨ ਦਾ ਕੰਮ ਕਰ ਰਹੇ ਸਾਂ। ਸੰਤ ਚਕਰਵਰਤੀ ਜੀ ਨੂੰ ਮੇਰੇ ਕਮਿਊਨਿਸਟ ਵਿਚਾਰ ਖਟਕ ਰਹੇ ਸਨ। ਪਰ ਮੈਂ ਆਪਣੇ ਕਲਮੀ ਗੁਰੂ ਪਾਸ ਅਭੁਕ ਭਾਵ ਨਾਲ ਆਪਣੇ ਕੰਮੇਂ ਲਗਾ ਰਿਹਾ।

ਸ੍ਰੀ ਸਤਿਗੁਰੂ ਜੀ ਦੇ ਦੁਪਹਿਰੇ, ਪ੍ਰਸ਼ਾਦ ਛਕਣ ਦੇ ਇਸ਼ਨਾਨ ਸਮੇਂ ਮੈਂ ਦਰਸ਼ਨ ਕੀਤੇ । ਆਪ ਜੀ ਨੇ ਮੇਰੇ ਨਾਲ ਏਥੇ ਇਕ ਖਾਸ ਮੇਲਾ ਕਰਨ ਦੀ ਆਪਣੀ ਰਾਇ ਅਤੇ ਵਿਉਂਤ ਦਸੀ।

ਫਿਰ ਸ਼ਾਮੀ ੪ ਤੋਂ ੬ ਵਜੇ ਤਕ ਸਤਿਗੁਰੂ ਜੀ ਦੀ ਨਿਰਟਤਾ ਵਿਚ ਰਹਿਣ ਦਾ ਮੌਕਾ ਮਿਲਿਆ। ਗਊਆਂ ਦੀਆਂ ਵਖ-ਵਖ ਨਸਲਾਂ ਵੇਖੀਆਂ ਆਪਣੀ ਗਊ ਸ਼ਾਲਾ ਵਿਚ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਸਮਝਾਇਆ ਸਾਹੀਵਾਲ ਨਸਲ ਦੀਆਂ ਗਊਆਂ ਦੀ ਚਮੜੀ ਲਾਲ ਅਤੇ ਲੱਝੜ ਹੁੰਦੀ ਹੈ, ਪਰ ਹਰਿਆਣਾ ਨਸਲ ਦੀਆਂ ਗਊਆਂ ਦਾ ਰੰਗ ਸਫੇਦ, ਕੰਨ ਪਤਲੇ ਤੇ ਛੋਟੇ ਕੰਬੂਲਾ ਪਤਲਾ ਤੇ ਛੋਟਾ, ਬੈਲਾਂ ਦੀ ਮੂਤਣੀ ਪਿੰਡੇ ਨਾਲ ਲਗੀ ਹੋਈ ਅੱਗਾ ਚੌੜਾ ਤੇ ਪਿਛਾ ਪਤਲਾ। ਹਰਨ ਵਰਗੇ ਚੁਸਤ।

ਇਸ ਪਾਸਿਓਂ ਵਿਹਲੇ ਹੋਏ ਤਾਂ ਘੋੜੇ ਵੇਖਣ ਵਾਸਤੇ ਗਏ। ਰੌਲ ਫਿਰ ਰਹੀ ਸੀ। ਅਰਥਾਤ ਘੋੜੇ ਆਪਣੇ ਸਈਸਾਂ ਨਾਲ ਕਤਾਰ ਵਿਚ ਅੱਗੜ ਪਿਛੜ ਘੁੰਮ ਰਹੇ ਸਨ। ਸਤਿਗੁਰੂ ਜੀ ਸਾਹਵੇਂ ਹੀ ਕੁਰਸੀ ਤੇ ਬੈਠ ਗਏ । ਸਾਡੇ ਲਈ ਸਫ ਵਿਛ ਗਈ । ਸਤਿਗੁਰੂ ਜੀ ਨੇ ਅੱਜ ਅਨੇਕਾਂ ਦਵਾਈਆਂ ਜ਼ਬਾਨੀ ਹੀ ਦਸੀਆਂ। ਪਰ ਕੋਈ ਵੀ ਨੋਟ ਕਰਨ ਵਾਲਾ ਨਹੀਂ ਸੀ।

### ੩ ਅਕਤੂਬਰ ੧੯੫੮—

ਸਤਿਗੁਰੂ ਜੀ ਨੇ ਅੱਜ ਦਿਲੀ ਜਾਣਾ ਸੀ । ਸੰਤ ਚਕਰਵਰਤੀ ਜੀ ਨੂੰ ਉਹਨਾਂ ਪਹਿਲਾਂ ਜੀਪ ਦੇ ਕੇ ਤੋਰ ਦਿਤਾ ਸਤਿਗੁਰਾਂ ਫਰਮਾਇਆ : ਖਿੜੇ ਮਥੇ ਵਾਲੇ ਨੂੰ ਫੇਰ ਫੇਰ ਮਿਲਦੇ ਰਹਿਣ ਤੇ ਜੀ ਕਰਦਾ ਹੈ, ਰੂਠਾ ਮੁਖ ਤਾਂ ਇਕ ਵਾਰ ਵੇਖ ਲੈਣਾ ਹੀ ਕਾਫੀ ਹੁੰਦਾ ਹੈ। ਤੂੰ ਜਦੋਂ ਮਿਲਦਾ ਹੈਂ ਹੱਸਦਾ ਹੱਸਦਾ ਮਿਲਦਾ ਹੈਂ, ਮੈਂ ਵੀ ਤੈਨੂੰ ਜ਼ਰੂਰ ਏਸੇ ਤਰ੍ਹਾਂ ਮਿਲਦਾ ਹੋਵਾਂਗਾ ਰੂਠੇ ਵਰਗਾ ਮੂੰਹ (ਅਰਥਾਤ ਰੁਸਿਆ ਮੂੰਹ) ਤਾਂ ਆਲੇ ਦੁਆਲੇ ਵੀ ਸੋਗ ਹੀ ਖਿਲਾਰਦਾ ਹੈ।

ਆਪ ਹੀ ਸ਼ਾਮੀ ਮੈਨੂੰ ਸਤਿਗੁਰੂ ਜੀ ਨੇ ਪੁਛਿਆ : ਤੂੰ ਕੋਈ ਗੱਲ ਕਰਨੀ ਚਾਹੁੰਦਾ ਸੈਂ । ਉਹ ਕੀ ਹੈ ? ਹੁਣ ਮੈਂ ਵਿਹਲਾ ਹਾਂ। ਮੈਂ ੫-੬ ਦਿਨ ਆਪਣੇ ਪਿੰਡ ਚਲੇ ਜਾਣ ਦੀ ਆਗਿਆ ਲਈ।

ਸਤਿਗੁਰੂ ਜੀ ਸ਼ਾਮ ਨੂੰ ਦਿਲੀ ਵਾਸਤੇ ਰਵਾਨਾ ਹੋਏ। ਰਾਤ ਖੇੜੇ ਪੁਰ (ਸਰਸਾ ਨਜ਼ਦੀਕ) ਰਹਿਣਗੇ।

**੧੧ ਅਕਤੂਬਰ ੧੯੫੮—**

ਸ਼ਾਮੀ ਚਾਰ ਵਜੇ ਸ੍ਰੀ ਸਤਿਗੁਰੂ ਜੀ ਜੀਵਨ ਨਗਰ ਪਹੁੰਚ ਗਏ। ਆਪ ਸ੍ਰੀ ਭੈਣੀ ਸਾਹਿਬ ਤੋਂ ਹੀ ਸਿੱਧੇ, ਕਾਰ ਦੁਆਰਾ ਆਏ ਸਨ।

**੧੨ ਅਕਤੂਬਰ ੧੯੫੮—**

ਮੈਂ ਸਵੇਰੇ ੯ ਵਜੇ ਦਰਸ਼ਨ ਕਰਨ ਲਈ ਸ੍ਰੀ ਜੀਵਨ ਨਗਰ ਕੋਠੀ ਗਿਆ। ਆਪ ਨੇ ਨਮਸਕਾਰ ਪਰਵਾਨ ਕਰ ਕੇ ਦਸਿਆ : ਤੁਹਾਡੀ ਗਾਂ ਗੱਭਣ ਨਿਕਲ ਆਈ ਹੈ। (ਇਹ ਵਹਿੜ 'ਸੱਸੀ' ਸਤਿਗੁਰੂ ਜੀ ਨੇ ਮੈਨੂੰ, ਮੇਰੇ ਜੀਵਨ ਨਗਰ ਆਉਣ ਤੇ ਦਿਤੀ ਸੀ। ਪੁੱਜ ਕੇ ਸੋਹਣੀ। ਪਹਿਲਣ ਦਾ ਛੇ ਲਿਟਰ ਦਧ। ਮਗਰ ਵਛਾ। ਕੀਮਤ ਸ੍ਰੀ ਸਤਿਗੁਰੂ ਜੀ ਦਾ ਸਵੈ-ਸਨੇਹਾ। ਮੈਂ ਇਕ ਸੂਆ ਚੋ ਕੇ ਵਾਪਸ ਕਰ ਦਿਤੀ ਸੀ।)

'ਇਹ ਤਾਂ ਪਹਿਲਾਂ ਹੀ ਸੀ ਜੀ।'

'ਫਿਰ ਘਰ ਦੁਧ ਦਾ ਕੀ ਹਾਲ ਹੈ ?'

'ਕੋਈ ਨਾ, ਪੰਜਾਵੇ ਰਹਿੰਦਿਆਂ ਦੁਧ ਨਹੀਂ ਪੀ ਸਕਦਾ।'

ਸਤਿਗੁਰਾਂ, ਗੁਰੂ ਹਰੀ ਸਿੰਘ ਜੀ ਦਾ ਜਨਮ ਦਿਨ ਮਨਾਣ ਲਈ ਮੈਨੂੰ ੧੪ ਅਕਤੂਬਰ ਰਾਹੀਂ ਸਰਸੇ ਪੁਜਣ ਲਈ ੧੫ ਨੂੰ ਉਥੇ ਰਹਿਣ ਅਤੇ ੧੭, ੧੮, ੧੯ ਨੂੰ ਦਿਲੀ ਜਾਣ ਲਈ ਆਗਿਆ ਕੀਤੀ।

**ਮਦਦ ਕਰਨੀ ਹੈ—**

ਦੁਪਹਿਰੇ ਪ੍ਰਸ਼ਾਦਾ ਛਕਣ ਲਈ ਇਸ਼ਨਾਨ ਤੋਂ ਪਹਿਲੋਂ ਮਾਲਸ਼ ਕਰਵਾਂਦਿਆਂ ਸਤਿਗੁਰਾਂ ਪੁਛਿਆ : ਤੁਸੀਂ ਕਮਿਊਨਿਸਟ ਤੇ ਪੰਡਤ ਮੇਰੇ ਸਲਾਹਕਾਰ ਓ ! ਦਸੋ, ਮੈਂ ਹੜ੍ਹ ਪੀੜਤਾਂ ਦੀ ਕੁਝ ਸਹਾਇਤਾ ਕਰਨਾ ਚਾਹੁੰਦਾ ਹਾਂ। ਦਾਣੇ ਬਥੇਰੇ ਹਨ, ਪਰ ਮੈਂ ਮੁਖ ਮੰਤਰੀ ਦੇ ਸਹਾਇਤਾ ਫੰਡ ਵਿਚ ਕੁਝ ਨਹੀਂ ਦੇਣਾ ਚਾਹੁੰਦਾ। ਕੈਰੋਂ ਰਾਹੀਂ ਕੁਝ ਕਰਨ ਨੂੰ ਜੀ ਨਹੀਂ ਮੰਨਦਾ। ਦਸੋ, ਕਿਸ ਤਰ੍ਹਾਂ ਲੋੜਵੰਦਾਂ ਦੀ ਸਹਾਇਤਾ ਕੀਤੀ ਜਾਵੇ। ਪਹਿਲਾਂ ਨਾਮਧਾਰੀਆਂ ਦਾ ਪਤਾ ਕਰਕੇ (ਅਰਥਾਤ ਕਿਸ ਕਿਸ ਨੂੰ ਹੜ੍ਹਾਂ ਦਾ ਸਾਹਮਣਾ ਕਰਨਾ ਪਿਆ ਹੈ) ਫੇਰ ੧੦੦ ਮਣ ਦੇ ਕਰੀਬ ਦਾਣੇ ਆਮ ਲੋਕਾਂ ਲਈ ਦੇਣਾ ਚਾਹੁੰਦਾ ਹਾਂ।

ਮੈਂ ਰਾਇ ਦਿਤੀ ਕਿ ਲੋਕ-ਕਮੇਟੀਆਂ ਦੇ ਸਪੁਰਦ ਕਰਨ ਨਾਲੋਂ ਹੋਰ ਕੋਈ ਤਰੀਕਾ ਨਹੀਂ, ਦਿਤੇ ਗਏ ਅੰਨ ਦੀ ਠੀਕ ਵਰਤੋਂ ਹੋਣ ਦਾ।

ਲੰਗਰ ਛਕਣ ਤੋਂ ਪਿਛੋਂ ਸ: ਤੇਜਾ ਸਿੰਘ ਐਮ.ਐਲ.ਸੀ. (ਸਰਸਾ) ਨੂੰ ਗਊਆਂ ਬਾਬਤ ਚਲੰਤ ਅੰਗਰੇਜ਼ੀ ਮਜ਼ਮੂਨ ਵਿਚ ਹੋਰ ਵੀ ਵਾਧਾ ਕਰਨ ਲਈ ਕਿਹਾ ਅਤੇ ਮੈਂ 'ਕਿਸਾਨ ਲਹਿਰ' ਦਾ ਉਹ ਪਰਚਾ ਮੰਗਵਾ ਕੇ ਸ: ਤੇਜਾ ਸਿੰਘ ਨੂੰ ਦਿਤਾ ਜਿਸ ਵਿਚ ਨਾਮਧਾਰੀ ਗਊਸ਼ਾਲਾ ਬਾਬਤ ਲਿਖਿਆ ਸੀ।

**੧੩ ਅਕਤੂਬਰ ੧੯੫੮—**

ਅਜ ਕਲ ਸਤਿਗੁਰੂ ਜੀ ਮੇਰੇ ਪਾਸੋਂ ਨਿਤ ੧੦-੧੫ ਮਿੰਟ ਖਬਰਾਂ ਸੁਣਦੇ ਹਨ। ਮੈਂ ਅਖਬਾਰਾਂ ਦੀਆਂ ਮੋਟੀਆਂ ਤੇ ਜ਼ਰੂਰੀ ਖਬਰਾਂ ਪੜ੍ਹ ਕੇ ਚੇਤਿਓਂ ਸੁਣਾਂਦਾ ਹਾਂ।

ਚਰ੍ਹੀ ਵਢਣ ਲਈ ਅੱਜ ਮਾਂਗੀ ਪਾਈ ਗਈ। ਸੰਤ ਨਗਰ ਦੀ ਸੰਗਤ ਤੇ ਢੋਟੀਆਂ ਵਾਲਿਆਂ ਨੇ ਚਰ੍ਹੀ ਵਢਣ ਵਿਚ ਭਰਪੂਰ ਹਿਸਾ ਪਾਇਆ।

ਸਤਿਗੁਰਾਂ ਨੂੰ ਮੈਂ ਪੁਛਿਆ : ਸਾਡੇ ਲਈ ਹਾੜ੍ਹੀ ਵਾਸਤੇ ਜ਼ਮੀਨ ਕਿਥੋਂ ਦਿਓਗੇ ਤੇ ਕਦੋਂ ? ਸਤਿਗੁਰਾਂ ਫਰਮਾਇਆ : ੧੯ ਤਾਰੀਖ ਤੋਂ ਪਿਛੋਂ ਪਤਾ ਲਗੇਗਾ। ਅਸਾਂ ਛੇ ਕੁ ਦਿਨ ਇਥੇ ਰਹਿਣਾ ਹੈ। ਨਾਲੇ ਉਦੋਂ ਨਾਲੀ ਦਾ ਪਾਣੀ ਲੱਥ ਜਾਵੇਗਾ।

**੧੪ ਅਕਤੂਬਰ ੧੯੫੮—**

ਲਉਢੇ ਵੇਲੇ ਸਤਿਗੁਰਾਂ ਨੇ ਮੈਨੂੰ ਸਰਸੇ ਜਾਣ ਲਈ ਕਿਹਾ। ਮੈਂ ਆਪ ਜੀ ਨਾਲ ਡਾਜ ਗੱਡੀ ਵਿਚ ਚਲ ਪਿਆ।

ਸਰਸੇ ਗੁਰੂ ਹਰੀ ਸਿੰਘ ਜੀ ਦੇ ਜਨਮ ਦਿਵਸ ਮੇਲੇ ਪਰ ਪਹੁੰਚੇ ਸਾਂ। ਸ੍ਰੀ ਸਤਿਗੁਰੂ ਜੀ ਨੇ ਦੀਵਾਨ ਵਿਚ ਦਰਸ਼ਨ ਦਿਤੇ।

**੧੫ ਅਕਤੂਬਰ ੧੯੫੮—**

ਸਰਸੇ ਆਸਾ ਦੀ ਵਾਰ ਦਾ ਭੋਗ ਪਾ ਕੇ ਸਤਿਗੁਰੂ ਜੀਵਨ ਨਗਰ ਆ ਗਏ। ਸ਼ਾਮ ਨੂੰ ਸੱਚੇ ਪਾਤਸ਼ਾਹ ਦਮਦਮੇ (ਸਰਸਾ) ਪਹੁੰਚੇ ਤੇ ਫਿਰ ਵਾਪਸ ਆਏ।

**੧੬ ਅਕਤੂਬਰ ੧੯੫੮ ਮਾਝਿਆਂ ਦੀ ਮਦਦ—**

ਸਤਿਗੁਰਾਂ ਦੇ ਹੁਕਮ ਨਾਲ ਸੰਤ ਪ੍ਰੀਤਮ ਸਿੰਘ ਰੋੜਿਆਂ ਵਾਲੇ ਦੀ ਸੰਤ ਨਗਰ ਵਾਲੀ ਜ਼ਮੀਨ ਚਾਰ ਟਰੈਕਟਰ ਲਾ ਕੇ ਪੱਧਰੀ ਕਰਨ ਦੇ ਜਤਨ ਕੀਤੇ ਗਏ। ਮੈਂ ਵੀ ਸਤਿਗੁਰਾਂ ਨਾਲ ਕਾਰ ਵਿਚ ਜੀਵਨ ਨਗਰੋਂ ਸੰਤ ਨਗਰ ਆਇਆ, ਇਹ ਪੱਧਰੀ ਹੁੰਦੀ ਜ਼ਮੀਨ ਵੇਖਣ ਲਈ। ਸੰਤ ਤਰਨ ਸਿੰਘ ਵਹਿਮੀ ਵੀ ਨਾਲ ਸਨ।

ਦਿਲੀ ਜਾਣ ਦਾ ਪ੍ਰੋਗਰਾਮ ਤੈ ਹੋਇਆ। ਵਹਿਮੀ ਜੀ ਤਾਂ ਅੱਜ ਹੀ ਜਾਣਗੇ ਪਰ ਮੈਂ ਕੱਲ ਸ਼ਾਮੀ ਤੁਰਾਂਗਾ।

ਸਤਿਗੁਰੂ ਜੀ ਸਾਢੇ ਚਾਰ ਵਜੇ, ਲਉਢੇ ਵੇਲੇ, ਹਿਸਾਰ ਵਾਸਤੇ ਚਲੇ। ਉਥੇ ਅੱਜ ਰਾਤ ਨੂੰ ਗੁਰੂ ਹਰੀ ਸਿੰਘ ਜੀ ਦਾ ਜਨਮ ਪੁਰਬ ਮਨਾਇਆ ਜਾਣਾ ਹੈ।

**੧੮ ਅਕਤੂਬਰ ੧੯੫੯—**

ਮੈਂ ਸਵੇਰੇ ਸਵਾ ਪੰਜ ਵਜੇ ਦਿਲੀ ਪਹੁੰਚ ਗਿਆ। ਸ: ਸੁੱਚਾ ਸਿੰਘ ਦੇ ਕੁਆਰਟਰ ੨੪ ਆਰਾਮ ਬਾਗ ਲੇਨ ਗਿਆ। ਅਗੋਂ ਸ੍ਰੀ ਸਤਿਗੁਰੂ ਜੀ ਸ: ਵਜ਼ੀਰ ਸਿੰਘ ਜੀ ਦੇ ਘਰ ਅਖੰਡ ਪਾਠ ਦੇ ਭੋਗ ਦੇ ਮੌਕੇ ਤੇ ਗਏ ਹੋਏ ਸਨ। ਮੈਂ ਇਸ਼ਨਾਨ ਪਾਣੀ ਕੀਤਾ। ਅੱਜ ਦਿੱਲੀ ਵਿਚ ਗੁਰੂ ਹਰੀ ਸਿੰਘ ਜਨਮ ਪੁਰਬ ਮਨਾਇਆ ਜਾ ਰਿਹਾ ਹੈ।

ਬਾਵਾ ਸਿੰਘ ਮਾਨਪੁਰੀ, ਸੰਤ ਤਰਨ ਸਿੰਘ ਵਹਿਮੀ ਤੇ ਹੋਰ ਸਜਣ ਅਖੰਡ ਪਾਠ ਦੀ ਸਮਾਪਤੀ ਪਿਛੋਂ ਹੀ ਆ ਕੇ ਮਿਲੇ। ਸਤਿਗੁਰੂ ਜੀ ਦੇ ਦਰਸ਼ਨ ਵੀ ਸ: ਸੁੱਚਾ ਸਿੰਘ ਦੇ ਘਰ ਹੀ ਹੋਏ।

**ਪੂਨਾ ਇਨਸਟੀਚਿਉਟ—**

ਅੱਜ ਇਕ ਵਾਰ ਅਸੀਂ ਪੂਨਾ ਇਨਸਟੀਚਿਊਟ ਵੀ ਗਏ। ਸਤਿਗੁਰੂ ਜੀ ਦੀ ਅਗਵਾਈ ਵਿਚ ਸ: ਹਰੀ ਸਿੰਘ ਵਡਾਲੀਏ, ਸ: ਸੁਰਜਨ ਸਿੰਘ ਢੋਟੀਆ ਵਾਲੇ ਤੇ ਮੈਂ ਸਰਕਾਰੀ ਪਸ਼ੂ-ਪ੍ਰਬੰਧ ਨੂੰ ਗਹੁ ਨਾਲ ਤਕਿਆ। ਪ੍ਰਬੰਧ ਵਧੀਆ ਸੀ ਪਰ ਨਤੀਜੇ ਕਮਜ਼ੋਰ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਗਊ (ਨੌ ਲਖੀ) ੧੪੧੫੦ ਪਾਊਂਡ ਸੂਏ ਦਾ ਦੁਧ ਦਿੰਦੀ ਹੈ ਤੇ ਪੂਸਾ ਵਾਲਿਆਂ ਦੀ ਜੋ ਕਦੇ ਵੱਧ ਦੁੱਧ ਦੇ ਹਟੀ ਹੈ, ਉਹ ਸਾਰਾ ੧੩੦੦੪ ਪਾਊਂਡ ਸੀ। ਅੱਜ ਦੀ ਵੱਧ ਤੋਂ ਵੱਧ ੧੦,੦੦੦ ਪਾਊਂਡ ਦੁੱਧ ਦੇਣ ਵਾਲੀ ਗਊ ਹੈ।

ਵੇਲੇ ਦੇ ਅਧਿਕਾਰੀ ਨੇ ਸਤਿਗੁਰੂ ਜੀ ਨੂੰ ਆਖਿਆ : ਤੁਹਾਡਾ ਮੁਕਾਬਲਾ ਹੈ ਹੀ ਨਹੀਂ।

ਫੇਰ ਅਸੀਂ ਡੇਰੀ ਦੇ ਡਾਇਰੈਕਟਰ ਨੂੰ ਮਿਲਣ ਗਏ। ਸਤਿਗੁਰੂ ਜੀ ਨੇ ਮੇਰੇ ਨਾਂਹ ਨਾਂਹ ਕਰਦਿਆਂ ਵੀ ਮੈਨੂੰ ਬਰਾਬਰ ਕੁਰਸੀ ਤੇ ਬੈਠਾਲ ਲਿਆ। ਉਹਨਾਂ ਦਾ ਪਿਆਰ ਅਮਿਤਵਾਂ ਹੈ।

ਇਕ ਹੋਰ ਥਾਂ ਵੀ ਪਸ਼ੂ ਵੇਖੇ।

**ਜਨਮ ਦਿਨ ਦੀਵਾਨ—**

ਸ਼ਾਮ ਨੂੰ ਪਹਾੜ ਗੰਜ ਨਾਮਧਾਰੀ ਧਰਮਸ਼ਾਲਾ ਵਿਚ ਦੀਵਾਨ ਲਗਾ। ਸੰਤ ਇੰਦਰ ਸਿੰਘ ਜੀ ਚਕਰਵਰਤੀ ਤੇ ਹੋਰ ਵੀ ਸਿਆਣੇ ਸਿਆਣੇ ਸਜਣ ਸਤਿਗੁਰੂ ਜੀ ਦੇ ਨਜ਼ਦੀਕ ਬੈਠੇ ਸਨ। ਸਰੋਤੇ ਵੀ ਵਡੀ ਗਿਣਤੀ ਵਿਚ ਉਪਸਥਿਤ ਸਨ। ਸ਼ਬਦ ਦੀ ਸਮਾਪਤੀ ਪਿਛੋਂ ਸਤਿਗੁਰੂ ਜੀ ਨੇ ਮੈਨੂੰ ਗੁਰੂ ਹਰੀ ਸਿੰਘ ਜੀ ਬਾਰੇ ਕੁਝ ਆਖਣ ਲਈ ਇਸ਼ਾਰਾ ਕੀਤਾ। ਹੁਕਮ ਮੰਨਦਿਆਂ ਮੈਂ ੧੫-੨੦ ਮਿੰਟ ਲਈ ਤਕਰੀਰ ਕੀਤੀ। ਮੇਰੀ ਕੋਈ ਪਹਿਲਾਂ ਦੀ ਤਿਆਰੀ ਨਹੀਂ ਸੀ ਫਿਰ ਵੀ ਗੁਜ਼ਾਰਾ ਹੋ ਗਿਆ।

ਇਸ ਦੀਵਾਨ ਤੋਂ ਪਹਿਲੇ ਸ੍ਰੀ ਸਤਿਗੁਰੂ ਜੀ, ਸੰਤ ਰਤਨ ਸਿੰਘ ਲਾਂਗਰੀ, ਠਾਕਰ ਜੀ, ਪੰਡਤ ਗੋਪਾਲ ਸਿੰਘ ਜੀ ਅਤੇ ਮੈਂ ਗੋ-ਸੇਵਕ ਕਮੇਟੀ ਦੇ ਦਫਤਰ ਲਾਲਾ ਹਰਿਦੇਵ ਸਹਾਇ ਨੂੰ ਮਿਲਣ ਸਦਰ ਬਾਜ਼ਾਰ ਗਏ ਤੇ ਛਪਣ ਵਾਲੇ ਟਰੈਕਟ ਦੀ ਸਤਿਗੁਰੂ ਜੀ ਨੇ ਆਪ ਨਵੇਂ ਸਿਰਿਓਂ ਪਤਾ ਕਰਨ ਦੀ ਕੋਸ਼ਸ਼ ਕੀਤੀ।

**੧੯ ਅਕਤੂਬਰ ੧੯੫੯—**

ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸ਼ਾਲਾ ਪਹਾੜ ਗੰਜ ਵਿਖੇ ਹੋਇਆ। ਸ੍ਰੀ ਚਕਰਵਰਤੀ ਜੀ ਨੇ ਇਕ ਘੰਟਾ ਦਸ ਮਿੰਟ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਤਕਰੀਰ ਕੀਤੀ। ਪਰ ਕਈ ਤੱਥਾਂ ਤੇ ਸਤਿਗੁਰੂ ਜੀ ਨੂੰ ਇਤਰਾਜ਼ ਸੀ।

**੪੦ ਮਣ ਆਟਾ—**

੯ ਵਜੇ ਸਵੇਰ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ, ਸੰਤ ਵਹਿਮੀ, ਸ: ਸੁੱਚਾ ਸਿੰਘ ਅਤੇ ਮੈਂ ਲਾਲਾ ਹੰਸ ਰਾਜ ਪੰਜਾਬ ਅਤੇ ਦਿੱਲੀ ਦੇ ਸੰਘ-ਚਾਲਕ ਪਾਸ ਗਏ। ਲਾਲਾ ਹਰਦੇਵ ਸਹਾਇ ਨੇ ਸਤਿਗੁਰਾਂ ਨੂੰ ਏਥੇ ਬੁਲਾਣ ਦੀ ਕੋਸ਼ਸ਼ ਕੀਤੀ ਸੀ ਤਾਂਕਿ ਹੋਣ ਵਾਲੀ ਗੋਪ-ਅਸ਼ਟਮੀ ਸਮੇਂ ਨੁਮਾਇਸ਼ ਅਤੇ ਆਉਣ ਵਾਲਿਆਂ ਲਈ ਰੋਟੀ ਆਦਿ ਦਾ ਖਰਚ ਲਿਆ ਜਾਵੇ।

ਸਤਿਗੁਰਾਂ ਚਾਲੀ ਮਣ ਆਟਾ ਦੇਣ ਦਾ ਬਚਨ ਕੀਤਾ ਤੇ ਹੋਰ ਸਹਾਇਤਾ ਦੇਣ ਲਈ ਵੀ ਕਿਹਾ ਤੇ ਫੇਰ ਘੁੰਮਦੇ ਘੁਮਾਂਦੇ ਸ: ਸੁੱਚਾ ਸਿੰਘ ਕੇ ਘਰ ਆ ਗਏ।

ਸ਼ਾਮ ਨੂੰ ਸਵੇਰ ਵਾਲੀ ਤਕਰੀਰ ਬਾਰੇ ਸ੍ਰੀ ਸਤਿਗੁਰੂ ਜੀ ਨੇ ਵਕਤਾ ਉਤੇ ਇਤਰਾਜ਼ ਕੀਤਾ।

(ਚਲਦਾ)

# ਗਿਰੀ ਗੰਗਾ



—ਜਸਵੰਤ ਸਿੰਘ ਵਿਰਦੀ

ਪਾਉਂਟਾ ਸਾਹਿਬ ਕੋਲ ਜਮਨਾ ਨਦੀ ਦੀ ਜਿਹੜੀ ਗੂੰਜ ਥਿਰਕਦੀ ਹੈ, ਉਸ ਦੇ ਸੁਰਤਾਲ ਵਿੱਚ ਵਾਧਾ ਕਰਨ ਲਈ ਗਿਰੀ ਨਦੀ ਨੇ ਵੀ ਕਾਫੀ ਯੋਗਦਾਨ ਪਾਇਆ ਹੈ।

ਜਮੁਨਾ ਦੇ ਸਜੇ ਪਾਸੇ ਹੈ ਪਾਉਂਟਾ ਸਾਹਿਬ ਦਾ ਮਹਾਨ ਤੀਰਥ ਅਤੇ ਜਦੋਂ ਕਦੀ ਵੀ ਮੈਂ ਜਮੁਨਾ ਤੱਟ ਤੇ ਖਲੋਕੇ ਚੁਗਿਰਦੇ ਨੂੰ ਘੂਰਦਾ ਹਾਂ, ਤਾਂ ਮੇਰੀਆਂ ਅੱਖਾਂ ਦੇ ਸਾਹਮਣੇ ਅਜੀਬ ਕਿਸਮ ਦੇ ਦ੍ਰਿਸ਼ ਉਭਰਦੇ ਨੇ।

ਪਾਉਂਟਾ ਸਾਹਿਬ ਨਾਲ ਮੈਨੂੰ ਸਭ ਤੋਂ ਵਧ ਮੋਹ ਇਸ ਲਈ ਹੈ ਕਿ ਇਥੇ ਮੇਰਾ ਕਲਾਕਾਰ ਗੁਰੂ ਗੋਬਿੰਦ ਸਿੰਘ ਸਾਢੇ ਚਾਰ ਵਰ੍ਹਿਆਂ ਤੱਕ ਰਿਹਾ ਸੀ। ਉਸਨੇ ਇਥੇ ਕਿਲ੍ਹਾ ਬਣਵਾਇਆ, ਯੁਧ ਲੜਿਆ, ਯੁਧ ਜਿੱਤਿਆ ਅਤੇ ਨਾਲ ਹੀ ਦੇਸ਼ ਭਰ ਦੇ ਵਿਦਵਾਨਾਂ ਨੂੰ ਇਥੇ ਇਕੋ ਮੰਚ ਤੇ ਇਕਠਿਆਂ ਕਰਕੇ ਉਨ੍ਹਾਂ ਕੋਲੋਂ ਰੁਮਾਂਟਿਕ, ਦੇਸ਼ ਭਗਤੀ ਭਰਪੂਰ ਅਤੇ ਸੂਰਮਗਤੀ ਦੀਆਂ ਕਵਿਤਾਵਾਂ ਲਿਖਵਾਕੇ ਸੁੱਤੀ ਹੋਈ ਭਾਰਤੀ ਕੌਮ ਵਿਚ ਇਕ ਨਵੀਂ ਜਿੰਦ ਧੜਕਾ ਦਿਤੀ। ਖੰਡੇ ਦਾ ਅੰਮ੍ਰਿਤ ਤਾਂ ਚਿੜੀਆਂ ਕੋਲੋਂ ਬਾਜਾਂ ਨੂੰ ਮਰਵਾ ਦਿੰਦਾ ਹੈ।

ਕੀ ਬਾਜ ਸਚ ਮੁਚ ਹੀ ਤਾਨਾਸ਼ਾਹੀ ਦਾ ਪ੍ਰਤੀਕ ਹੈ ?

... ... ... ...

ਇਸ ਵਾਰ ਜਦੋਂ ਮੈਂ ਅਤੇ ਮੇਰਾ ਮਿਤਰ ਨੀਲ ਗਿਰੀ ਪਾਉਂਟਾ ਸਾਹਿਬ ਗਏ ਤਾਂ ਅਸੀਂ ਬਿਲਕੁਲ ਉਸ ਸਥਾਨ ਕੋਲ ਪੁਜ ਕੇ ਪੂਰੇ ਪਰਿਪੇਖ ਨੂੰ ਵੇਖ ਰਹੇ ਸਾਂ ਜਿਥੇ ਕਿ ਗਿਰੀ ਨਦੀ ਜਮੁਨਾ ਦੇ ਅੰਗ ਲਗਦੀ ਹੈ। ਇਸ ਪਹਾੜੀ ਖੇਤਰ ਵਿਚ ਵੈਸੇ ਤਾਂ ਟੌਸੇ ਨਦੀ ਜਮਨਾ ਦੀ ਸਭ ਤੋਂ ਵੱਡੀ ਸਹਾਇਕ ਨਦੀ ਹੈ, ਕਿਉਂਕਿ ਉਹ ਬਿਲਕੁਲ ਉਸੇ ਸਥਾਨ ਤੇ ਜਮਨਾ ਨਾਲ ਰਲਦੀ ਹੈ, ਜਿਥੇ ਕਿ ਮੇਰੇ ਸਤਿਗੁਰੂ ਦਾ ਕਲਾਧਾਮ ਪਾਉਂਟਾ ਸਾਹਿਬ ਵਸਿਆ ਹੋਇਆ ਹੈ।

ਸਾਡੇ ਸਾਹਮਣੇ ਇਕ ਟਿਲੇ ਤੇ ਸ੍ਰੀ ਦਸਤਾਰ ਅਸਥਾਨ ਦੀ ਸੋਭਾ ਬੜੀ ਬਾ-ਕਮਾਲ ਸੀ। ਕਹਿੰਦੇ ਨੇ ਕਿ ਗੁਰੂ ਜੀ ਇਸ ਸਥਾਨ ਤੇ ਬਹਿਕੇ ਦਸਤਾਰ ਸਜਾਇਆ ਕਰਦੇ ਸਨ।

ਉਸ ਵੇਲੇ ਮੈਂ ਕਲਪਨਾ ਵਿਚ ਹੀ ਵੇਖ ਰਿਹਾ ਸਾਂ ਕਿ ਗੁਰੂ ਸਾਹਿਬ ਦਾ ਜਲਵੇ ਭਰਿਆ ਚਿਹਰਾ ਸਮੁਚੇ ਵਾਤਾਵਰਣ ਵਿਚ ਰੱਬੀ ਜੋਤ ਵਾਂਗ ਲਿਸ਼ਕ ਰਿਹਾ ਸੀ ਅਤੇ ਉਨ੍ਹਾਂ ਦੇ ਚਿਹਰੇ ਦਾ ਅਣਖੀਲਾ ਪ੍ਰਭਾਵ ਸਾਨੂੰ ਇਸ ਗਲ ਦੀ ਪ੍ਰੇਰਣਾ ਦੇ ਰਿਹਾ ਸੀ ਕਿ ਹੱਕ-ਇਨਸਾਫ ਲਈ ਸੰਘਰਸ਼ ਹਰ ਦੌਰ ਵਿਚ ਜਾਇਜ਼ ਹੈ।

ਸ੍ਰੀ ਕਵੀ ਦਰਬਾਰ ਅਸਥਾਨ ਨੂੰ ਵੇਖਕੇ ਤਾਂ ਇਸ ਤਰ੍ਹਾਂ ਪ੍ਰਤੀਤ ਹੋਣ ਲਗ ਪਿਆ ਜਿਵੇਂ ਕਿ ਸਾਡੇ ਸਾਹਮਣੇ ਸਾਕਾਰ ਰੂਪ ਵਿਚ ਕਵੀ ਦਰਬਾਰ ਹੋ ਰਿਹਾ ਹੋਵੇ।

ਕਹਿੰਦੇ ਨੇ ਵਾਤਾਵਰਣ ਵਿਚ ਥਿਰਕ ਰਹੀਆਂ ਆਵਾਜ਼ਾਂ ਕਦੀ ਵੀ ਨਸ਼ਟ ਨਹੀਂ ਹੁੰਦੀਆਂ। ਕੀ ਕਦੀ ਇਸ ਤਰ੍ਹਾਂ ਨਹੀਂ ਹੋ ਸਕਦਾ ਕਿ ਅਸੀਂ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੀਆਂ ਆਵਾਜ਼ਾਂ ਨੂੰ ਸੁਰਖਿਅਤ ਕਰ ਲਵੀਏ ?

'ਯੂਰਪ ਵਿਚ ਤਾਂ ਲੋਕ ਇਸੇ ਤਰ੍ਹਾਂ ਹੀ ਕਰਦੇ ਨੇ।' ਨੀਲ ਗਿਰੀ ਨੇ ਕਿਹਾ, ਤੇ ਮੈਂ ਆਪਣੇ ਦੇਸ਼ ਦੇ ਹਾਲਾਤ ਬਾਰੇ ਸੋਚਕੇ, ਦਿਲ ਮੁਸੋਸ ਕੇ ਰਹਿ ਗਿਆ।

ਪਾਉਂਟਾ ਸਾਹਿਬ ਵੀ ਮੂਲ ਰੂਪ ਵਿਚ ਪਹਾੜੀ ਸਥਾਨ ਹੀ ਹੈ ਪਰ ਇਥੇ ਪੁਜਕੇ ਜਮਨਾ ਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ

ਹੈ, ਜਿਵੇਂ ਕਿ ਉਹ ਮੈਦਾਨੀ ਖੇਤਰ ਵਿਚ ਕੁੱਦ ਪਈ ਹੋਵੇ। ਗਿਰੀ ਨਦੀ ਦਾ ਸੰਗਮ ਤਾਂ ਉਹਨੂੰ ਹੋਰ ਵੀ ਸ਼ਕਤੀਸ਼ਾਲੀ ਬਣਾ ਦਿੰਦਾ ਹੈ, ਅਤੇ ਉਹ ਬੜੇ ਰੋਹ ਨਾਲ ਗੂੰਜਦੀ ਹੈ। ਪਰ ਕੁਦਰਤ ਦੀ ਕਰਾਮਾਤ ਇਹ ਹੈ ਕਿ ਜਮਨਾ ਦੀ ਗੂੰਜ ਗੁਰੂਦਵਾਰੇ ਦੇ ਅੰਦਰ ਨਹੀਂ ਸੁਣਾਈ ਦਿੰਦੀ। ਜਿਵੇਂ ਕਿ ਜਮਨਾ ਵੀ ਉਸ ਸਥਾਨ ਦੀ ਸ਼ਾਂਤਮਈ ਸਾਤਵਿਕਤਾ ਨੂੰ ਨਾ ਤੋੜਨਾ ਚਾਹੁੰਦੀ ਹੋਵੇ।

ਗਿਰੀ, ਜਾਂ ਜਿਵੇਂ ਕਿ ਸਾਤਵਿਕ ਭਾਵਨਾ ਨਾਲ ਇਸ ਨੂੰ ਗਿਰੀ ਗੰਗਾ ਕਿਹਾ ਜਾਂਦਾ ਹੈ — ਚੌਰਧਾਰ ਦੇ ਉਤਰੀ ਪਾਸੇ ਵਲੋਂ ਬਲਸਾਨ ਤੋਂ ਉਰਲੇ ਖੇਤਰ ਵਿਚੋਂ ਫੁਟਦੀ ਹੈ, ਅਤੇ ਇਸ ਵਿਚ ਚੌਰਧਾਰ ਤੇ ਸ਼ਿਮਲਾ ਪਹਾੜਾਂ ਵਿਚਕਾਰਲਾ ਸਾਰਾ ਹੀ ਪਾਣੀ ਇਕੱਠਾ ਹੋਕੇ, ਦਖਣ-ਪਛਮ ਵਲ ਨੂੰ ਵਗਦਾ ਹੈ। ਫੇਰ, ਹਿਮਾਲਾ ਪਰਬਤ ਦੇ ਬਾਹਰਲੇ ਕੋਨੇ ਤੋਂ ਨਿਕਲ ਕੇ ਗਿਰੀ ਨਦੀ ਦਖਣ-ਪੂਰਬ ਵਲ ਨੂੰ ਚਲ ਪੈਂਦੀ, ਅਤੇ ਸਿਰਮੌਰ ਦੇ ਖੇਤਰ ਵਿਚ ਪੁਜ ਜਾਂਦੀ ਹੈ।

ਮਾਰਕੰਡਾ ਦਰਿਆ ਸਿਰਮੌਰ ਵਿਚੋਂ ਟੁਰ ਕੇ ਘਗਰ ਵਲ ਚਲ ਪਿਆ ਤੇ ਗਿਰੀ ਨੇ ਪਾਸਾ ਮੋੜ ਕੇ ਜਮਨਾ ਦੀ ਧਾਰ ਨਾਲ ਰਲਣਾ ਸਵੀਕਾਰ ਕਰ ਲਿਆ।

ਮੈਂ ਪਹਿਲਾਂ ਗਿਰੀ ਨੂੰ ਸ਼ਿਮਲਾ ਸ਼ਹਿਰ ਦੇ ਹੁਸਨ ਭਰੇ ਜਲਵੇ ਦੀ ਲਿਸ਼ਕਦੀ ਨਦੀ ਸਮਝਦਾ ਸਾਂ, ਪਰ ਫੇਰ ਮੈਨੂੰ ਪਤਾ ਲਗਾ ਕਿ ਸ਼ਿਮਲੇ ਦੇ ਨੇੜਿਉਂ ਤਾਂ ਅਸ਼ਨੀ ਜਾਂ ਅਸੱਨ ਨਦੀ ਫੁਟਦੀ ਹੈ। ਪਰ ਉਹ ਵੀ ਮਹਾਸੂ ਦੀ ਹੀ ਨਦੀ ਹੈ, ਅਤੇ ਸ਼ਿਮਲੇ ਪਹਾੜੀ ਦੇ ਪੂਰਬੀ ਮੁਖੜੇ ਦੇ ਪਾਣੀ ਨੂੰ ਸਮੇਟਦੀ ਹੋਈ ਗਿਰੀ ਨਦੀ ਨਾਲ ਬਿਲਕੁਲ ਉਸੇ ਸਥਾਨ ਤੇ ਮਿਲ ਜਾਂਦੀ ਹੈ, ਜਿਥੇ ਕਿ ਗਿਰੀ ਦਖਣ ਪੂਰਬ ਵਲ ਨੂੰ ਘੁੰਮਦੀ ਹੈ।

ਉਤਰ-ਪੂਰਬ ਦੇ ਧਰਬੀ ਪਹਾੜੀ ਸਿਲਸਿਲੇ ਵਿਚੋਂ ਚਲਣ ਵਾਲੀ ਨਦੀ ਜਲਾਲ ਵੀ ਸਿਰਮੌਰ ਦੀ ਪਰਿਕਰਮਾ ਕਰਕੇ ਗਿਰੀ ਨਾਲ ਹੀ ਰਲ ਜਾਂਦੀ ਹੈ।

ਸ਼ਿਮਲੇ ਤੋਂ ਤੀਹ ਮੀਲ ਦੂਰ ਪੂਰਬ ਵਲ ਨੂੰ ਹੈ ਬਲਸਾਨ ਅਤੇ ਦੋਵਾਂ ਪਹਾੜੀਆਂ ਵਿਚਕਾਰ ਵਗਦੀ ਹੈ ਨਦੀ ਗਿਰੀ। ਇਸ ਦੇ ਪਾਣੀਆਂ ਦੁਆਲੇ, ਹਰ ਥਾਂ ਦਿਉਦਾਰ ਦੇ ਸੰਘਣੇ ਜੰਗਲ ਫੈਲੇ ਹੋਏ ਨੇ। ਵਾਤਾਵਰਣ ਖੁਸ਼ਗਵਾਰ ਹੈ ਅਤੇ ਸਿਹਤ ਬਖਸ਼ ਹਵਾਵਾਂ ਸਰੀਰ ਵਿਚ ਨਵੇਂ-ਨਰੋਏ ਭਾਵਾਂ ਨੂੰ ਜਨਮ ਦਿੰਦੀਆਂ ਨੇ।

ਰਾਤਾਂ ਵੇਲੇ ਜਦੋਂ ਸ਼ਿਮਲੇ ਦੇ ਘਰਾਂ ਅਤੇ ਸੜਕਾਂ ਉਤੇ ਰੌਸ਼ਨੀਆਂ ਚਮਕਦੀਆਂ ਨੇ; ਤਾਂ ਉਨ੍ਹਾਂ ਦੀ ਆਭਾ ਨਾਲ ਗਿਰੀ ਦੇ ਪਾਣੀਆਂ ਦੀ ਧਾਰ ਵੀ ਲਿਸ਼ਕਦੀ ਹੈ। ਜਿਵੇਂ ਕਿ ਉਹ ਰੌਸ਼ਨੀ ਭਰਪੂਰ ਪਾਣੀ ਦੀ ਧਾਰ ਹੀ ਹੋਵੇ। 'ਗੁਰੂ ਸਾਹਿਬ ਨੇ ਇਥੇ ਨੇੜੇ ਹੀ ਭੰਗਾਨੀ ਦਾ ਯੁਧ ਲੜਿਆ ਸੀ।' ਤਰਸੇਮ ਨੀਲ ਗਿਰੀ ਨੇ ਕਿਹਾ —'ਤੇ ਇਸ ਯੁਧ ਦੀ ਵੱਡੀ ਕਰਾਮਾਤ ਇਹ ਸੀ ਕਿ ਪੀਰ ਬੁਧੂਸ਼ਾਹ ਅਤੇ ਉਸ ਦੇ ਪੁਤਰ ਤੇ ਸਾਥੀ ਵੀ ਗੁਰੂ ਸਾਹਿਬ ਦੇ ਨਾਲ ਸਨ, ਹਾਲਾਂ ਕਿ ਰਾਜ ਮੁਸਲਮਾਨੀ......' 'ਪਰ ਉਹ ਤਾਂ ਤਾਨਾਸ਼ਾਹੀ ਦੇ ਵਿਰੁਧ ਯੁਧ ਸੀ। ਗੁਰੂ ਸਾਹਿਬ ਦੀਆਂ ਨਜ਼ਰਾਂ ਵਿਚ ਹਿੰਦੂ ਤੇ ਮੁਸਲਮਾਨ ਇਕ-ਸਮਾਨ ਸਨ :

'ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਮਾਵ ਹੈ।'

'ਇਸ ਤਰ੍ਹਾਂ ਦੀ ਪਿਆਰ-ਭਾਵਨਾ ਕੋਈ ਧਰਤੀ ਵਰਗੇ ਧੀਰਜ ਵਾਲਾ ਵਿਅਕਤੀ ਹੀ ਰਖ ਸਕਦਾ ਹੈ।'

'ਪਾਉਂਟਾ ਸਾਹਿਬ ਵਿਚ ਵੀ ਗੁਰੂ ਸਾਹਿਬ ਦੀ ਇਹੋ ਹੀ ਭਾਵਨਾ ਰਚੀ ਹੋਈ ਹੈ।'

'ਪਾਉਂਟਾ ਸਾਹਿਬ ਹਕੀਕਤ ਵਿਚ ਇਕ ਕਲਾਧਾਮ ਹੀ ਹੈ।'

'ਹਾਂ, ਗੁਰੂ ਸਾਹਿਬ ਨੇ ਇਥੇ ਰਹਿ ਕੇ ਹੀ ਦਸਮ ਗ੍ਰੰਥ ਵਿਚਲੇ ਸੋਲਾਂ ਹਜ਼ਾਰ ਬੰਦ ਲਿਖੇ ਸਨ, ਅਤੇ ਕ੍ਰਿਸ਼ਨ ਅਵਤਾਰ ਤਕ ਦੀ ਕਥਾ ਸੰਪੂਰਣ ਕਰ ਲਈ ਸੀ......'

'ਗੁਰੂ ਸਾਹਿਬ ਮੂਲ ਰੂਪ ਵਿਚ ਇਕ ਕਲਾਕਾਰ ਸਨ।'

ਹਾਂ, ਤਲਵਾਰ ਤਾਂ ਉਨ੍ਹਾਂ ਨੂੰ ਇਸ ਕਰਕੇ ਚੁਕਣੀ ਪਈ ਕਿਉਂਕਿ ਉਹ ਸਮਝਦੇ ਸਨ ਕਿ ਕੇਵਲ ਲੇਖਕ ਦੀ ਰਚਨਾ ਨਾਲ ਹੀ ਹਾਲਾਤ ਨੂੰ ਨਹੀਂ ਬਦਲਿਆ ਜਾ ਸਕਦਾ।'

'ਚੰਡੀ ਦੀ ਵਾਰ ਦੀ ਮਹਾਨ ਰਚਨਾ ਵੀ ਜਮਨਾ ਅਤੇ ਗਿਰੀ ਦੇ ਸੰਗਮ ਨੇੜੇ, ਪਾਉਂਟਾ ਸਾਹਿਬ ਵਿਖੇ ਹੀ ਹੋਈ ਸੀ।'

'ਇਹ ਵੀ ਕਮਾਲ ਗੱਲ ਹੈ ਕਿ ਜਦੋਂ ਭਗਵਤੀ ਦੁਰਗਾ ਇੰਦਰ ਦੇਵਤੇ ਦੀ ਮਦਦ ਲਈ ਗਈ, ਤਾਂ ਉਹ ਵੀ ਪਾਉਂਟਾ ਸਾਹਿਬ ਦੇ ਸਥਾਨ ਕੋਲੋਂ ਹੀ ਲੰਘੀ ਸੀ।'

'ਜਿਸ ਦਾ ਮਤਲਬ ਹੈ ਕਿ ਭਗਵਤੀ ਦੁਰਗਾ ਦੀ ਆਤਮਾ ਹਾਲੇ ਤਕ ਵੀ ਇਸੇ ਵਾਤਾਵਰਣ ਵਿਚ......?'

'ਹਾਂ, ਭਗਵਤੀ ਦੁਰਗਾ ਦੀ ਸਭ ਤੋਂ ਪਹਿਲਾਂ ਕਥਾ ਲਿਖਣ ਵਾਲੇ ਰਿਸ਼ੀ ਮਾਰਕੰਡੇ ਦਾ ਆਸ਼ਰਮ ਵੀ ਤਾਂ ਸਿਰਮੌਰ ਖੇਤਰ ਵਿਚ ਹੀ, ਮਾਰਕੰਡੇ ਦਰਿਆ ਕੰਢੇ ਤੇ ਹੈ।'

ਮੌਸਮ ਖੁਸ਼ਗਵਾਰ ਸੀ, ਤੇ ਉਸ ਵੇਲੇ ਮੈਨੂੰ ਚੰਡੀ ਦੀ ਵਾਰ ਦੀਆਂ ਉਹ ਸਤਰਾਂ ਚੇਤੇ ਆ ਰਹੀਆਂ ਸਨ ਜੋਕਿ ਗੁਰੂ ਸਾਹਿਬ ਨੇ ਦੁਰਗਾ ਦੇਵੀ ਦੀ ਜਿੱਤ ਉਪਰੰਤ ਉਸ ਬਾਰੇ ਲਿਖੀਆਂ ਸਨ :

ਸਿਰ ਪਰਿ ਛਤ੍ਰ ਫਿਰਾਇਆ ਰਾਜੇ ਇੰਦਰ ਦੈ,
ਚਉਦਹ ਲੋਕਾਂ ਛਾਇਆ ਜਸੁ ਜਗ ਮਾਤ ਦਾ।

ਚੰਡੀ ਦੀ ਵਾਰ ਹਕੀਕਤ ਵਿਚ ਨਿਤਾਣਿਆਂ ਵਿਚ ਤਾਣ ਭਰਨ ਵਾਲੀ ਮਹਾਨ ਵਾਰ ਹੈ ਅਤੇ ਜਿਹੜਾ ਵਿਅਕਤੀ ਵੀ ਇਸ ਦਾ ਗਾਇਨ ਕਰਦਾ ਹੈ, ਉਹ ਜੂਨਾਂ ਦੇ ਗੇੜ ਵਿਚੋਂ ਨਿਕਲ ਜਾਂਦਾ ਹੈ :

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ,
ਫੇਰਿ ਨਾ ਜੂਨੀ ਆਇਆ ਜਿਨਿ ਇਹੁ ਗਾਇਆ।

ਇਹੋ ਹੀ ਨਹੀਂ, ਗੁਰੂ ਸਾਹਿਬ ਨੇ ਇਥੋਂ ਤਕ ਲਿਖਿਆ ਹੈ :

ਭਈ ਜੀਤ ਮੇਰੀ
ਕ੍ਰਿਪਾ ਕਾਲ ਕੇਰੀ।

ਪੰਜੀ ਵਰ੍ਹਿਆਂ ਰੱਕ ਤਲਵਾਰ ਖੜਕਦੀ ਰਹੀ, ਕਿਲ੍ਹੇ ਉਸਰਦੇ ਰਹੇ ਅਤੇ ਆਕਾਸ਼ ਵਿਚ ਜਿੱਤ ਦੇ ਨਾਰ੍ਹੇ ਗੂੰਜਦੇ ਰਹੇ।

ਪਾਉਂਟਾ ਸਾਹਿਬ ਦੇ ਨੇੜੇ ਹੀ ਰੇਣੁਕਾ ਤਾਲ ਹੈ, ਜੋ ਕਿ ਪਰਸੁ ਰਾਮ ਦੀ ਮਾਤਾ ਦੀ ਨਿਸ਼ਾਨੀ ਹੈ।

ਕਹਿੰਦੇ ਨੇ ਕਿ ਸ਼ਿਵਜੀ ਨੇ ਵੀ ਕੈਲਾਸ਼ ਪਰਬਤ ਤੋਂ ਉਤਰ ਕੇ ਜਮਨਾ ਅਤੇ ਗਿਰੀ ਦੇ ਸੰਗਮ ਨੇੜੇ ਹੀ ਤਪਸਿਆ ਕਰਕੇ ਸਿੱਧੀ ਪ੍ਰਾਪਤ ਕੀਤੀ ਸੀ।

ਰਿਸ਼ੀ ਵੇਦ ਵਿਆਸ ਦਾ ਆਸ਼ਰਮ ਵੀ ਇਸੇ ਖੇਤਰ ਵਿਚ ਹੀ ਹੈ।

ਗੁਰੂ ਸਾਹਿਬ ਨੇ ਆਪਣੀ ਚਰਣ-ਛੋਹ ਨਾਲ ਪਾਉਂਟਾ ਸਾਹਿਬ ਦੀ ਸੰਪੂਰਨ ਭਾਰਤੀ ਪਰੰਪਰਾ ਨੂੰ ਪੁਨਰ-ਸੁਰਜੀਤੀ ਪ੍ਰਦਾਨ ਕਰਕੇ ਇਸ ਦੀ ਕਲਾਤਮਕ ਮਹਿਕ ਨੂੰ ਭਰਪੂਰ ਕਰ ਦਿਤਾ।

ਹੁਣ ਗਿਰੀ ਦੇ ਪਾਣੀਆਂ ਨੂੰ ਬੰਨ੍ਹ ਮਾਰਕੇ ਉਸ ਤੋਂ ਖੇਤੀਆਂ ਨੂੰ ਸੈਰਾਬ ਕਰਨ ਅਤੇ ਘਰਾਂ ਨੂੰ ਰੌਸ਼ਨੀ ਭਰਪੂਰ ਬਣਾਨ ਵਾਸਤੇ ਵੀ ਜਤਨ ਹੋ ਰਹੇ ਨੇ।

'ਮੈਂ ਦੁਨੀਆਂ ਦੇ ਬਹੁਤ ਸਾਰੇ ਦਰਿਆ ਵੇਖੇ ਨੇ।' ਨੀਲ ਗਿਰੀ ਨੇ ਮੈਨੂੰ ਦਸਿਆ—'ਪਰ ਹਰ ਥਾਂ ਹੀ ਦੋ ਦਰਿਆਵਾਂ ਦਾ ਸੰਗਮ ਲੋਕਾਂ ਲਈ ਇਕ ਖਾਸ ਤਰ੍ਹਾਂ ਦੀ ਦਿਲਕਸ਼ੀ ਦਾ ਕੇਂਦਰ ਹੈ।'

'ਸਾਡੇ ਵੀ ਤਾਂ ਸਾਰੇ ਹੀ ਤੀਰਥ ਦਰਿਆਵਾਂ ਦੇ ਸੰਗਮਾਂ ਕੋਲ ਹੀ ਨੇ।'

'ਪਾਉਂਟਾ ਸਾਹਿਬ ਬਾਰੇ ਤਾਂ ਮੈਂ ਕਦੀ ਵੀ ਨਹੀਂ ਸੀ ਸੋਚਿਆ ਕਿ ਜਮਨਾ ਨਾਲ ਗਿਰੀ ਨਦੀ, ਇਥੇ ਹੀ ਮਿਲਦੀ ਹੋਵੇਗੀ।'

ਨੀਲ ਗਿਰੀ ਬਹੁਤ ਹੀ ਖੁਸ਼ ਸੀ।

'ਇਸ ਸਥਾਨ ਦੀ ਕੋਈ ਹੋਰ ਵਧੀਆ ਕਥਾ ਸੁਣਾ।' ਨੀਲ ਗਿਰੀ ਨੇ ਮੈਨੂੰ ਕਿਹਾ। ਉਸ ਵੇਲੇ ਜਮਨਾ ਕੋਲ ਖਲੋਤਿਆਂ ਹੋਇਆਂ ਮੈਂ ਮਹਿਸੂਸ ਕਰ ਰਿਹਾ ਸਾਂ ਕਿ ਹੁਣ ਜੀਵਨ ਵਿਚ ਕੋਈ ਗਲਤ ਗੱਲ ਨਹੀਂ ਹੋ ਸਕਣੀ।

ਮੈਂ ਬਹੁਤ ਸੋਚ-ਸੋਚਕੇ ਕਿਹਾ :

'ਤਾਂ ਫੇਰ ਸੁਣ।......ਗੜ੍ਹਵਾਲ ਦੇ ਰਾਜੇ ਫਤਹਿ

ਸ਼ਾਹ ਨੇ ਜਦੋਂ ਸਿਰਮੌਰ ਪਤੀ ਮੇਦਿਨੀ ਪ੍ਰਕਾਸ਼ ਦਾ ਬਹੁਤ ਸਾਰਾ ਇਲਾਕਾ ਘੇਰ ਲਿਆ ਤਾਂ ਮੇਦਿਨੀ ਪ੍ਰਕਾਸ਼ ਨੇ ਆਪਣੇ ਰਾਜਗੁਰੂ ਰਿਸ਼ੀ ਕਾਲਪੀ ਦੀ ਸਲਾਹ ਨਾਲ ਦਸਮੇਸ਼ ਪਿਤਾ ਦੀ ਸ਼ਰਨ ਮੰਗੀ। ਉਸ ਵੇਲੇ ਗੁਰੂ ਸਾਹਿਬ ਦੀ ਉਮਰ ਕੇਵਲ ਸਾਢੇ ਸੋਲਾਂ ਵਰ੍ਹਿਆਂ ਦੀ ਹੀ ਸੀ। ਪਰ ਉਹ ਤੁਰਤ ਮੇਦਿਨੀ ਪ੍ਰਕਾਸ਼ ਦੀ ਸਹਾਇਤਾ ਲਈ ਟੁਰ ਪਏ ਤੇ ਪਾਉਂਟਾ ਸਾਹਿਬ ਵਿਖੇ ਪੁਜਕੇ ਉਨ੍ਹਾਂ ਨੇ ਰਾਜੇ ਫਤਹਿ ਸ਼ਾਹ ਨੂੰ ਬੁਲਾ ਲਿਆ। ਉਨ੍ਹਾਂ ਨੇ ਹੀ ਦੋਵਾਂ ਰਾਜਾਂ ਦੀ ਹੱਦ ਜਮਨਾ ਨਿਸਚਿਤ ਕਰਕੇ ਉਨ੍ਹਾਂ ਵਿਚਕਾਰ ਸੁਲਹ ਕਰਵਾਈ ਸੀ।

ਪਰ ਜਦੋਂ ਦਿੱਲੀ ਦਰਬਾਰ ਦੀ ਸਾਜ਼ਿਸ਼ ਨਾਲ ਫਤਹਿ ਸ਼ਾਹ ਨੇ ਦਿੱਲੀ ਦੀ ਸਹਾਇਤਾ ਕਰਨੀ ਸਵੀਕਾਰ ਕਰ ਲਈ ਤਾਂ ਗੁਰੂ ਜੀ ਪਾਉਂਟਾ ਸਾਹਿਬ ਨੂੰ ਛਡ ਕੇ ਆਨੰਦ ਪੁਰ ਚਲੇ ਗਏ, ਜਿਵੇਂ ਕਿ ਉਨ੍ਹਾਂ ਨੇ ਵਿਚਿਤਰ ਨਾਟਕ ਵਿਚ ਲਿਖਿਆ ਵੀ ਹੈ:

ਫਤੇ ਸ਼ਾਹ ਕੋਪਾ ਤਬਿ ਰਾਜਾ
ਲੋਹ ਪਰਾ ਹਮ ਸੋ ਬਿਨੁ ਕਾਜਾ।

ਪਰ ਭੰਗਾਣੀ ਦੇ ਯੁੱਧ ਤੋਂ ਲੈ ਕੇ ਖਿਦਰਾਣੇ ਦੀ ਢਾਬ ਤਕ ਗੁਰੂ ਜੀ ਦੀ ਹਰ ਮੈਦਾਨ ਫਤਹਿ ਹੋਈ।

'ਉਹ ਲੜਾਈਆਂ ਸੱਚ ਖਾਤਿਰ ਸਨ।'

'ਕੀ ਸੱਚ ਹਰ ਵਾਰ ਹੀ ਜਿੱਤ ਜਾਂਦਾ ਹੈ?'

'ਨਹੀਂ', ਅਕਸਰ ਸੱਚ ਨੂੰ ਆਨੰਦ ਪੁਰ ਸਾਹਿਬ ਵਰਗੇ ਕਿਲ੍ਹੇ ਵੀ ਛਡਣੇ ਪੈਂਦੇ ਨੇ।'

'ਤੇ ਲਹੂ ਦੀਆਂ ਨਦੀਆਂ......'

'ਪਰ ਸੱਚ ਸਦਾ ਹੀ ਬੇਦਾਗ ਰਹਿੰਦਾ ਹੈ......ਪਾਕ ਤੇ ਪਵਿਤਰ......'

'ਜਮਨਾ ਦੇ ਨਾਲ-ਨਾਲ ਗਿਰੀ ਨਦੀ ਵੀ ਸਾਡੇ ਸ਼ਾਨਦਾਰ ਇਤਿਹਾਸ ਦੀ ਗਵਾਹ ਹੈ।' ਨੀਲ ਗਿਰੀ ਨੇ ਕਿਹਾ—'ਕੀ ਕਦੀ ਇਸ ਤਰ੍ਹਾਂ ਨਹੀਂ ਹੋ ਸਕਦਾ ਕਿ ਆਪਾਂ ਪਾਉਂਟਾ ਸਾਹਿਬ ਤੋਂ ਗਿਰੀ ਨਦੀ ਦੀ ਧਾਰ ਦੇ ਨਾਲ-ਨਾਲ ਉਪਰ ਵਲ ਨੂੰ ਚਲਦੇ ਹੋਏ ਚੌਰ ਧਾਰ ਕੋਲ ਉਸ ਦੇ ਸੋਮੇ ਤੱਕ ਪੁਜੀਏ।'

'ਪੁਜਿਆ ਜਾ ਸਕਦਾ ਹੈ।'

'ਫੇਰ?'

'ਪਰ ਇਹ ਬੜਾ ਹੀ ਬਿਖੜਾ ਪੈਂਡਾ ਹੈ।'

'ਤਾਂ ਕੀ ਹੈ। ਮੈਂ ਗਿਰੀ ਨਦੀ ਦੀ ਲੰਬਾਈ ਅਤੇ ਗਹਿਰਾਈ ਵੀ ਜਾਨਣਾ ਚਾਹੁੰਦਾ ਹਾਂ।'

'ਇਹ ਕੰਮ ਭੂਗੋਲ ਵਾਲਿਆਂ ਦਾ ਹੈ......ਅਤੇ ਸਾਡੇ ਦੇਸ਼ ਵਿਚ ਜਿਵੇਂ ਉਨ੍ਹਾਂ ਕੋਲ ਕੋਈ ਕੰਮ ਹੀ ਨਾ ਹੋਵੇ।'

'ਯੂਰਪ ਦੇ ਦੇਸ਼ਾਂ ਵਿਚ ਦਰਿਆਵਾਂ ਦੀ ਬੜੀ ਮਾਣਤਾ ਹੈ।' ਨੀਲ ਗਿਰੀ ਨੇ ਕਿਹਾ—'ਸਾਡੇ ਲੋਕ ਤਾਂ ਕੇਵਲ ਗੱਲਾਂ ਹੀ ਕਰਦੇ ਨੇ।'

'ਹੋਰ ਅਸੀਂ ਕੀ ਕਰੀਏ?

'ਘਟੋ ਘਟ ਗਿਰੀ ਦੀ ਧਾਰ ਬਾਰੇ ਹੀ ਜਾਣ ਲਵੋ।' ਅਤੇ ਉਹ ਪਾਉਂਟਾ ਸਾਹਿਬ ਨੂੰ ਨਮਸਕਾਰ ਕਰਕੇ ਗਿਰੀ ਦੀ ਧਾਰ ਨਾਲ ਉਪਰ ਵਲ ਨੂੰ ਟੁਰ ਪਿਆ।

ਮੈਂ ਸੋਚਿਆ—'ਚਲੋ, ਸਾਡੇ ਜੀਵਨ-ਇਤਿਹਾਸ ਵਿਚ ਹੋਰ ਕੁਝ ਨਹੀਂ, ਤਾਂ ਗਿਰੀ ਦੇ ਸੋਮੇ ਤੱਕ ਦੀ ਯਾਤਰਾ ਹੀ ਸਹੀ।' ●

# ਦੂਜਾ ਸੰਸਾਰਪੁਰ : ਜੀਵਨ ਨਗਰ

—ਕੁਲਦੀਪ ਰੇਣੂ

ਜਦੋ ਉਹੀ ਆਪਣੀਆਂ ਚਿੱਟੀਆਂ ਦੁੱਧ ਰਵਾਇਤੀ ਨਾਮਧਾਰੀ ਦਸਤਾਰਾਂ, ਬੁਨੈਨਾਂ ਅਤੇ ਰੇਬ ਕਛਹਿਰਿਆਂ ਵਿੱਚ ਖੇਡ ਦੇ ਮੈਦਾਨ ਵਿਚ ਨਿਤਰੇ ਤਾਂ ਸਭ ਦਰਸ਼ਕਾਂ ਨੂੰ ਪਹਿਲਾਂ ਬੜਾ ਤੁਅੱਜੁਬ ਹੋਇਆ, ਪਰ ਜਦ ਉਹਨਾਂ ਆਪਣੀ ਵਿਰੋਧੀ ਟੀਮ ਆਂਧਰਾ ਪ੍ਰਦੇਸ਼ ਨੂੰ ੨੦ ਗੋਲ ਦੇ ਦਿਤੇ, ਤਾਂ ਦਰਸ਼ਕਾਂ ਦੀ ਹੈਰਾਨੀ ਗੁਦ-ਗੁਦਾ ਦੇਣ ਵਾਲੀ ਖੁਸ਼ੀ 'ਚ ਬਦਲ ਗਈ। ਇਕ ਹਰਿਆਣਵੀ ਦਰਸ਼ਕ ਦੇ ਸ਼ਬਦ ਤਾਂ ਅਜੇ ਵੀ ਮੇਰੇ ਕੰਨਾਂ ਵਿਚ ਗੂੰਜਦੇ ਹਨ, "ਬਈ ਉਨ ਕੇ ਪਾਸ ਤੋਂ ਅਵੱਸ਼ ਹੀ ਕੋਈ ਜਾਦੂ ਹੈ, ਆਪ ਨੇ ਦੇਖਾ ਨਹੀਂ, ਉਨਕੀ ਟੀਮ ਕੇ ਮੈਨੇਜਰ ਕਰਮੰਡਲ ਮੇ ਸੇ ਪਾਨੀ ਕਾ ਛਿੜਕਾਓ ਕਰ ਰਹੇ ਥੇ ਔਰ ਟੀਮ ਕੇ ਕੋਚ ਮਾਲਾ ਫੇਰ ਰਹੇ ਥੇ।" ਜਿਨ੍ਹਾਂ ਦਰਸ਼ਕਾਂ ਨੇ ਨੈਸ਼ਨਲ ਸਕੂਲ ਮਿੰਨੀ ਖੇਡਾਂ ਵਿਚ ਹਰਿਆਣਾ ਦੀ ਪ੍ਰਤੀਨਿਧ ਹਾਕੀ ਟੀਮ ਨੂੰ ਖੇਡਦਿਆਂ ਤਕਿਆ ਸੀ, ਉਹਨਾਂ ਨੂੰ ਸ਼ਾਇਦ ਇਹ ਪਤਾ ਨਹੀਂ ਇਸ ਟੀਮ ਦੇ ਗਿਆਰਾਂ ਦੇ ਗਿਆਰਾਂ ਖਿਡਾਰੀ ਇਕੋ ਸਕੂਲ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਯਾਲਯ, ਜੀਵਨ ਨਗਰ ਦੇ ਵਿਦਿਆਰਥੀ ਹਨ।

ਨੈਸ਼ਨਲ ਸਕੂਲ ਮਿੰਨੀ ਖੇਡਾਂ ਵਿਚ ਹਾਕੀ ਵਿਚ ਗੋਲਡ ਮੈਡਲ ਜਿੱਤਣ ਵਾਲੀ ਇਸ ਟੀਮ ਦੇ ਸਾਰੇ ਦੇ ਸਾਰੇ ਮੈਂਬਰਾਂ ਦਾ ਇਹ ਵਿਸ਼ਵਾਸ ਹੈ, 'ਅਸੀਂ ਜੋ ਵੀ ਜਿੱਤ ਪ੍ਰਾਪਤ ਕਰਦੇ ਹਾਂ, ਇਹ ਸਭ ਸਾਡੇ, ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦਾ ਸਦਕਾ ਹੀ ਹੈ।'

ਉਂਜ ਵੀ ਤਾਂ ਖੇਡਾਂ ਸਾਡੇ ਸਿੱਖੀ ਵਿਰਸੇ ਨਾਲ ਗੁਰੂ



ਮਿਨੀ ਨੈਸ਼ਨਲ ਹਾਕੀ ਜੇਤੂ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਦੀ ਟੀਮ ਸਤਿਗੁਰੂ ਜਗਜੀਤ ਸਿੰਘ ਜੀ ਨਾਲ
ਬੈਠੇ : ਖਬਿਓਂ ਬਲਵਿੰਦਰ ਸਿੰਘ, ਹਰਮਿੰਦਰ ਪਾਲ ਸਿੰਘ, ਧਿਆਨ ਸਿੰਘ, ਦਰਸ਼ਨ ਸਿੰਘ, ਸ਼ਵਿੰਦਰ ਸਿੰਘ, ਗੁਰਨਾਮ ਸਿੰਘ,
ਖੜੇ : ਗੁਰਚਰਨ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ, ਮਾਸਟਰ ਨਿਹਾਲ ਸਿੰਘ, ਸਤਿਗੁਰੂ ਜੀ, ਹਰਬੰਸ ਸਿੰਘ ਹਾਕੀ ਦੇ ਮੈਨੇਜਰ, ਗੁਰਮੇਜ ਸਿੰਘ, ਗੁਰਦੀਪ ਸਿੰਘ, ਜਸਵਿੰਦਰ ਸਿੰਘ। ਫੋਟੋ—ਠਾਕੁਰ ਦਲੀਪ ਸਿੰਘ

ਹਰਿਗੋਬਿਦ ਸਾਹਿਬ ਜੀ ਦੇ ਸਮੇਂ ਤੋਂ ਹੀ ਜੁੜੀਆਂ ਚਲੀਆਂ ਆ ਰਹੀਆਂ ਹਨ। ਗੁਰੂ ਸਾਹਿਬਾਂ ਦੀ ਮਲ ਯੁੱਧ, ਗਤਕਾ, ਘੋੜ ਸਵਾਰੀ, ਨੇਜ਼ਾ-ਬਾਜ਼ੀ, ਤੀਰ ਅੰਦਾਜ਼ੀ ਅਤੇ ਤਲਵਾਰ ਚਠੀ ਵਿਚ ਵਿਸ਼ੇਸ਼ ਰੁਚੀ ਸੀ......ਤੇ ਪਿਛੋਂ ਜਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਹਨਾਂ ਖੇਡਾਂ ਵਿਚ ਬਦੂਕ ਚਲਾਉਣ ਦਾ ਵਾਧਾ ਵੀ ਕੀਤਾ। ਉਕਤ ਟੀਮ ਦੇ ਮੈਨੇਜਰ ਸ੍ਰੀ ਹਰਬੰਸ ਸਿੰਘ ਨੇ ਇਕ ਵਿਸ਼ੇਸ਼ ਮੁਲਕਾਤ ਵਿਚ ਦਸਿਆ, 'ਸਾਡੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕੁਸ਼ਤੀ, ਗਤਕਾ ਅਤੇ ਘੋੜ ਸਵਾਰੀ ਵਿਚ ਨਿਪੁੰਨਤਾ ਹਾਸਲ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੌੜਾਂ ਵਿਚ ਖਾਸ ਦਿਲਚਸਪੀ ਲੈਂਦੇ ਹਨ......। ਸਾਡੀਆਂ ਸਿਖ ਪਰੰਪਰਾਵਾਂ ਤਾਂ ਸਾਨੂੰ ਸੰਤ ਸਿਪਾਹੀ ਬਣਨ ਲਈ ਪ੍ਰੇਰਦੀਆਂ ਹਨ।

ਕੋਈ ਤਿੰਨ ਵਰ੍ਹੇ ਹੋਏ ਨਾਮਧਾਰੀ ਸੰਪਰਦਾਇ ਦੇ ਸਤਿਗੁਰੂ ਜਗਜੀਤ ਸਿੰਘ ਨੇ ਬੱਚਿਆਂ ਵਿਚ ਹਾਕੀ ਪ੍ਰਤਿਭਾ ਲਭਣ ਅਤੇ ਵਿਕਸਤ ਕਰਨ ਦੀ ਪ੍ਰੇਰਨਾ ਦਿਤੀ। ਸੰਪ੍ਰਦਾਇ ਦੇ ਖੇਡਾਂ ਦੇ ਮੁਖ ਪ੍ਰਬੰਧਕ ਠਾਕਰ ਦਲੀਪ ਸਿੰਘ ਨੇ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਯ ਜੀਵਨ ਨਗਰ ਨੂੰ ਉਪਰੋਕਤ ਮਨੋਰਥ ਲਈ ਚੁਣਿਆ। ਇਸ ਸਕੂਲ ਵਿਚ ਸਭ ਤੋਂ ਪਹਿਲਾਂ ਪਾਲ ਸਿੰਘ ਕੋਚ ਆਏ, ਜਿਨ੍ਹਾਂ ਇਹਨਾਂ ਬੱਚਿਆਂ ਨੂੰ ਹਾਕੀ ਫੜਨੀ ਸਿਖਾਈ। ਇਸ ਤੋਂ ਬਾਅਦ ਸਰਦਾਰ ਮੋਹਨਜੀਤ ਸਿੰਘ ਨੇ ਸਵਾ ਸਾਲ ਇਹਨਾਂ ਬੱਚਿਆਂ ਨੂੰ ਬੜੀ ਮਿਹਨਤ ਨਾਲ ਹਾਕੀ ਤਕਨੀਕ ਸਿਖਾਈ ਤੇ ਅੱਜ ਕੱਲ ਸਰਦਾਰ ਮੇਜਰ ਸਿੰਘ (ਏਸ਼ੀਆਈ ਹਾਕੀ ਖਿਡਾਰੀ) ਇਹਨਾਂ ਬੱਚਿਆਂ ਨੂੰ ਹਾਕੀ ਕੋਚਿੰਗ ਦੇ ਰਹੇ ਹਨ।

ਜੀਵਨ ਨਗਰ ਦੇ ਇਹ ਹੋਣਹਾਰ ਹਾਕੀ ਖਿਡਾਰੀ ਇਖਲਾਕੀ ਸਚਿਆਈ ਦੇ ਪ੍ਰਤੀਕ ਹਨ। ਉਹ ਜੀਵਨ ਖੇਡ ਅਤੇ ਖੇਡ-ਜੀਵਨ ਵਿਚ ਮਲਾਂ ਮਾਰਨ ਲਈ ਕਰੜੀ ਤਪਸਿਆ ਅਤੇ ਸਾਧਨਾ ਕਰਦੇ ਹਨ। ਇਹਨਾਂ ਨੰਨੇ ਹਾਕੀ ਖਿਡਾਰੀਆਂ ਦੇ ਚਿਹਰਿਆਂ ਤੇ ਖਿਲਦੇ ਗੁਲਾਬ, ਜ਼ਾਬਤੇ ਭਰੇ ਜੀਵਨ ਦੇ ਪ੍ਰਤੀਕ ਹਨ। ਉਹ ਤੜਕਸਾਰ ੪ ਵਜੇ ਉਠਦੇ, ਸਣਕੇਸ਼ੀ ਇਸ਼ਨਾਨ ਕਰਕੇ ਪਹਿਲਾਂ 'ਆਸਾ ਜੀ ਦੀ ਵਾਰ' ਦਾ ਰਸ ਭਿੰਨਾ ਕੀਰਤਨ ਕਰਦੇ ਹਨ ਤੇ ਫਿਰ ੨ ਘੰਟੇ ਹਾਕੀ ਦੇ ਮੈਦਾਨ ਵਿਚ ਪਰੈਕਟਿਸ ਕਰਕੇ ਉਹ ਸਕੂਲੇ ਪੜ੍ਹਨ ਚਲੇ ਜਾਂਦੇ ਹਨ। ਸ਼ਾਮ ਨੂੰ ਫਿਰ ੨—੩ ਘੰਟੇ ਖੇਡਣ ਤੋਂ ਬਾਅਦ ਕੀਰਤਨ ਕਰਦੇ ਹਨ। 'ਕੀਰਤਨ ਸੋਹਲਾ' ਅਤੇ 'ਰਹਿਰਾਸ' ਦਾ ਪਾਠ ਕਰਨਾ ਵੀ ਉਹਨਾਂ ਦੇ ਜੀਵਨ ਦਾ ਅਟੁਟ ਅੰਗ ਹੈ। ਵੇਲੇ ਸਿਰ ਜਾਗਣਾ ਅਤੇ ਸੌਣਾ ਉਹਨਾਂ ਅੰਦਰ ਜ਼ਾਬਤੇ ਦੀ ਪਕਿਆਈ ਲਿਆਉਂਦਾ ਹੈ। ਮਾਣਯੋਗ ਗਲ ਤਾਂ ਇਹ ਹੈ ਕਿ ਇਹਨਾਂ ਬਚਿਆਂ ਲਈ ਵੈਸ਼ਨੋ ਭੋਜਨ ਤੇ ਜ਼ੋਰ ਦਿਤਾ ਜਾਂਦਾ ਹੈ। ਉਹ ਜਦੋਂ ਵੀ ਬਾਹਰਲੇ ਇਲਾਕੇ ਵਿਚ ਪਰਵੇਸ਼ ਲਈ ਜਾਂਦੇ ਹਨ, ਉਹਨਾਂ ਦਾ ਲਾਂਗਰੀ ਉਹਨਾਂ ਦੇ ਨਾਲ ਹੁੰਦਾ ਹੈ। ਉਹ ਬਾਜ਼ਾਰ ਦੀ ਬਣੀ ਹੋਈ ਕਿਸੇ ਵੀ ਖਾਣਵਾਲੀ ਵਸਤੂ ਦਾ ਪ੍ਰਯੋਗ ਨਹੀਂ ਕਰਦੇ। ਬੱਚਿਆਂ ਨੂੰ ਨਸ਼ੇ ਵਾਲੀਆਂ ਚੀਜ਼ਾਂ ਤੋਂ ਦੂਰ ਰਖਿਆ ਜਾਂਦਾ ਹੈ। ਹੋਰ ਤਾਂ ਹੋਰ, ਬੱਚੇ ਚਾਹ ਤਕ ਦਾ ਵੀ ਇਸਤੇਮਾਲ ਨਹੀਂ ਕਰਦੇ। ਉਹਨਾਂ ਦੀ ਖੁਰਾਕ ਵਿਚ ਵਧੇਰੇ ਕਰਕੇ ਦਹੀਂ, ਦੁਧ, ਘਿਓ, ਬਾਦਾਮ ਅਤੇ ਫਲਾਂ ਦਾ ਰਸ ਸ਼ਾਮਲ ਹੁੰਦਾ ਹੈ।

ਇਹਨਾਂ ਹਾਕੀ ਖਿਡਾਰੀਆਂ ਨੂੰ ਹਾਕੀ ਖੇਡ ਦੀ ਨਵੀਨਤਮ ਸਿਖਲਾਈ ਦੇਣ ਲਈ ਖੇਡ-ਫਿਲਮਾਂ ਵੀ ਵਿਖਾਈਆਂ ਜਾਂਦੀਆਂ ਹਨ। ਠਾਕਰ ਦਲੀਪ ਸਿੰਘ ਨੇ ਹੁਣ ਤਕ ਹੋਈਆਂ ਕਾਫੀ ਏਸ਼ਿਆਈ, ਓਲੰਪਿਕ ਅਤੇ ਹੋਰ ਅੰਤਰ ਰਾਸ਼ਟਰੀ ਹਾਕੀ ਮੈਚਾਂ ਦੀਆਂ ਫਿਲਮਾਂ ਉਹਨਾਂ ਨੂੰ ਦਿਖਾਈਆਂ ਹਨ। ਠਾਕੁਰ ਦਲੀਪ ਸਿੰਘ ਨੇ ਇਕ ਵਿਸ਼ੇਸ਼ ਮੁਲਾਕਾਤ ਦੌਰਾਨ ਦਸਿਆ ਕਿ ਉਹ ਜੀਵਨ ਨਗਰ ਮਹਾਂ ਵਿਦਿਆਲਾ ਵਿਚ ਬੜੀ ਜਲਦੀ ਹੀ (੧੯੮੦ ਵਿੱਚ) ਅਥਲੈਟਿਕਸ ਦੇ ਖੇਤਰ ਵਿਚ ਵੀ ਸ਼ੁਰੂਆਤ ਕਰਨਗੇ। ਬਚਿਆਂ ਲਈ ਜਮਨਾਸਟਿਕ ਸਹੂਲਤਾਂ, ਸਵਿੰਮਿੰਗ ਪੂਲ ਦਾ ਪ੍ਰਬੰਧ ਵੀ ਨਿਕਟ ਭਵਿੱਖ ਵਿਚ ਕਰਨਦੀਆਂ ਯੋਜਨਾਵਾਂ ਤਿਆਰ ਕੀਤੀਆਂ ਜਾ ਰਹੀਆਂ ਹਨ।

ਭਾਰਤ ਦੇ ਪ੍ਰਸਿੱਧ ਹਾਕੀ ਕੋਚ ਸਰਦਾਰ ਗੁਰਚਰਨ ਸਿੰਘ ਬੋਧੀ ਨੇ ਇਹਨਾਂ ਹਾਕੀ ਖਿਡਾਰੀਆਂ ਦੀ ਖੇਡ ਤੋਂ ਪ੍ਰਭਾਵਿਤ ਹੋ ਕੇ ਇਕ ਵਿਸ਼ੇਸ਼ ਮੁਲਾਕਾਤ ਵਿਚ ਦਸਿਆ ਹੈ, 'ਜਿਵੇਂ ਨਾਮਧਾਰੀ ਸੰਪਰਦਾਏ ਨੇ ਆਪਣੇ ਬਚਿਆਂ ਅੰਦਰਲੀ ਖੇਡ ਪ੍ਰਤਿਭਾ ਨੂੰ ਲਭਿਆ ਅਤੇ ਵਿਕਸਤ ਕੀਤਾ ਹੈ, ਉਸੇ ਤਰ੍ਹਾਂ ਹੀ ਜੇ ਭਾਰਤ ਦੀਆਂ ਵੱਖ-ਵੱਖ ਖੇਡ ਸੰਸਥਾਵਾਂ, ਵਿਭਾਗ ਤੇ ਰਾਜ ਸਰਕਾਰਾਂ ਇਸਨੂੰ ਆਪਣੇ ਤਰਜ਼-ਅਮਲ ਵਿਚ ਲਿਆਉਣ ਤਾਂ ਕੋਈ ਕਾਰਨ ਨਹੀਂ ਕਿ ਅਸੀਂ ਖੇਡ ਜਗਤ



ਵਿਚ ਬਾਕੀ ਦੇ ਦੇਸ਼ਾਂ ਨੂੰ ਨਾਲੋਂ ਪਿਛੇ ਰਹਿ ਜਾਈਏ।' ਉਨ੍ਹਾਂ ਦਾ ਇਹ ਵੀ ਵਿਚਾਰ ਸੀ ਕਿ ਜੇ ਇਹਨਾਂ ਬਚਿਆਂ ਵਿਚ ਸਕੂਪਿੰਗ, ਫਲਿਕਿੰਗ, ਪੁਸ਼ਿੰਗ ਐਕੂਰੇਸੀ ਅਤੇ ਰਿਟਰਨ ਪਾਸ ਆਦਿ ਮੁਢਲੇ ਹਾਕੀ ਗੁਣਾਂ ਨੂੰ ਹੋਰ ਵੀ ਨਿਖਾਰਿਆ ਜਾਵੇ ਤਾਂ ਇਹ ਬੱਚੇ ਵਡੇ ਹੋ ਕੇ ਸਹਿਜੇ ਹੀ ਭਾਰਤੀ ਹਾਕੀ ਦੀ ਪ੍ਰਤੀ-ਨਿਧਤਾ ਕਰ ਸਕਦੇ ਹਨ।

ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਯ ਜੀਵਨ ਨਗਰ ਦੇ ਖੇਡ ਮੈਨੇਜਰ ਸਰਦਾਰ ਹਰਬੰਸ ਸਿੰਘ ਦਾ ਵਿਚਾਰ ਹੈ ਕਿ ਉਹ ਭਵਿੱਖ ਵਿਚ ਵਧੇਰੇ ਸ਼ਾਨਦਾਰ ਖੇਡ-ਨਤੀਜੇ ਪ੍ਰਾਪਤ ਕਰਨ ਲਈ ਸਕੂਲ ਦੇ ਚਾਰ-ਪੰਜ ਵਰ੍ਹਿਆਂ ਦੇ ਬਚਿਆਂ ਵਿਚ ਹੀ ਹਾਕੀ ਖੇਡਣ ਦਾ ਸ਼ੌਕ ਅਤੇ ਲਗਨ ਪੈਦਾ ਕਰਨਗੇ। ਇਸ ਉਦੇਸ਼ ਲਈ ਉਹਨਾਂ ਨੇ ਛੋਟੀਆਂ ਹਾਕੀਆਂ ਅਤੇ ਗੇਂਦਾਂ ਦਾ ਪ੍ਰਬੰਧ ਕਰ ਲਿਆ ਹੈ। ਨਾਮਧਾਰੀ ਸੰਪਰਦਾਇ ਦੇ ਪੈਰੋਕਾਰਾਂ ਅੰਦਰ ਖੇਡ ਉਤਸ਼ਾਹ ਅਤੇ ਲਗਨ ਪੈਦਾ ਕਰਨ ਲਈ ਜੇਤੂ ਬਚਿਆਂ ਨੂੰ ਅੱਸੂ ਦਾ ਮੇਲਾ, ਹੋਲਾ ਮਹੱਲਾ ਅਤੇ ਭੈਣੀ ਸਾਹਿਬ ਵਿਖੇ ਹੁੰਦੇ ਵਖ ਵਖ ਸਮਾਗਮਾਂ ਵਿਚ ਸਨਮਾਨਿਆ ਜਾਂਦਾ ਹੈ।......ਉਂਝ ਵੀ ਤਾਂ ਸਤਿਗੁਰੂ ਜਗਜੀਤ ਸਿੰਘ ਦਾ ਹੁਕਮ ਮੰਨਣਾ ਉਹਨਾਂ ਦੇ ਪੈਰੋਕਾਰਾਂ ਦਾ ਇਸ ਸੰਸਾਰ ਦੀ ਸਭ ਤੋਂ ਵੱਡੀ ਖੁਸ਼ੀ ਹੋ ਨਿੱਬੜਦਾ ਹੈ। ......ਤੇ ਜਿਸ ਸੰਪਰਦਾਇ ਕੋਲ ਆਪਣੇ ਗੁਰੂ ਦਾ ਹੁਕਮ ਮਨਣ ਦੀ ਸ਼ਕਤੀ ਹੋਵੇ, ਸਾਦਗੀ ਵਾਲਾ ਜੀਵਨ ਅਤੇ ਇਖਲਾਕੀ ਉਚਿਆਈ ਹੋਵੇ ਤੇ ਉਹਨਾਂ ਦੇ ਗੁਰੂ ਦੇ ਮਨ ਵਿਚ ਖੇਡਾਂ ਪ੍ਰਤੀ ਉਚੇਚੀ ਲਗਨ ਅਤੇ ਲੋੜੀਂਦੇ ਮਾਇਕ ਸਾਧਨ ਹੋਣ ਤਾਂ ਉਸ ਸੰਪਰਦਾਇ ਲਈ ਕਿਸੇ ਵੀ ਖੇਤਰ ਵਿਚ ਨਾਂ ਪੈਦਾ ਕਰਨਾ ਕਦੀ ਅਸੰਭਵ ਨਹੀਂ। ਨਾਮਧਾਰੀ ਸੰਪਰਦਾਇ ਦੇ ਹਾਕੀ ਦੇ ਖੇਡ-ਪ੍ਰਬੰਧ ਨੂੰ ਨੇੜਿਓਂ ਹੋ ਕੇ ਵੇਖਿਆਂ ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਹਰੀ ਸਿੰਘ, ਜੀਵਨ ਨਗਰ ਮਹਾਂ ਵਿਦਿਆਲਯ ਭਵਿੱਖ ਵਿੱਚ 'ਦੂਸਰਾ ਸੰਸਾਰਪੁਰ' ਦੇ ਨਾਂ ਨਾਲ ਜਾਣਿਆ ਜਾਵੇਗਾ। ●

